ਰਾਸ਼ਟਰੀ ਜੀਵਨੀਆਂ ਦੀ ਲੜੀ

# ਮਹਾਰਾਨਾ ਪ੍ਰਤਾਪ

ਰਾਜਿੰਦਰ ਸ਼ੰਕਰ ਭੱਟ

ਅਨੁਵਾਦ

ਨਰਿੰਦਰ ਭੁੱਲਰ



ਨੈਸ਼ਨਲ ਬੁਕ ਟਰੱਸਟ, ਇੰਡੀਆ

1991 (ਸ਼ੱਕ ਸੰਮਤ 1913)
ਮੂਲ © ਰਾਜਿੰਦਰ ਸ਼ੰਕਰ ਭੱਟ
ਪੰਜਾਬੀ ਅਨੁਵਾਦ © ਨੈਸ਼ਨਲ ਬੁਕ ਟਰੱਸਟ, ਇੰਡੀਆ
Maharana Partap (Punjabi)
ਮੁੱਲ : 15.00
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ ।

# ਤਤਕਰਾ

# ੧. ਪਿਛੋਕੜ

ਮਹਾਰਾਣਾ ਪ੍ਰਤਾਪ ਮੇਵਾੜ ਦੀ ਰਾਜ-ਗੱਦੀ ਉੱਤੇ ਕੇਵਲ ਪੰਝੀ ਵਰ੍ਹੇ ਰਿਹਾ। ਇਸ ਥੋੜ੍ਹੇ ਕੁ ਸਮੇਂ ਵਿਚ ਹੀ ਉਹਨੇ ਅਜਿਹਾ ਜਸ ਪ੍ਰਾਪਤ ਕਰ ਲਿਆ ਜੋ ਦੇਸ-ਕਾਲ ਦੀਆਂ ਹੱਦਾਂ ਵਿਚ ਬੱਝਿਆ ਨਾ ਰਿਹਾ। ਤੇ ਇਹ ਗੱਲ ਮਹਾਰਾਣਾ ਪ੍ਰਤਾਪ ਨੂੰ ਅਮਰ ਕਰ ਗਈ। ਮਹਾਰਾਣਾ ਪ੍ਰਤਾਪ ਤੇ ਉਹਦਾ ਰਾਜ ਅਤੇ ਸੂਰਬੀਰਤਾ, ਕੁਰਬਾਨੀ ਤੇ ਦੇਸ ਉੱਤੇ ਮਾਣ ਸਮਾਨਾਰਥੀ ਬਣ ਗਏ ਸਨ। ਮੇਵਾੜ ਤਾਂ ਪਹਿਲਾਂ ਹੀ ਰਾਜਪੂਤ ਰਾਜਾਂ ਵਿਚੋਂ ਸਭ ਤੋਂ ਮੋਹਰੀ ਸੀ। ਮੇਵਾੜ ਦੇ ਰਾਜਿਆਂ ਨੇ ਆਪਣੇ ਸਾਮੰਤਾਂ ਤੇ ਆਪਣੇ ਲੋਕਾਂ ਦੀ ਮਿਲਵਰਤਨ ਸਦਕਾ ਅਜਿਹੀਆਂ ਪਰੰਪਰਾਵਾਂ ਕਾਇਮ ਕਰ ਦਿੱਤੀਆਂ ਸਨ ਕਿ ਰਾਜ ਦਾ ਛੋਟਾ ਖੇਤਰਫਲ ਅਤੇ ਥੋੜ੍ਹੀ ਆਬਾਦੀ ਉਹਦੇ ਜਸ ਨੂੰ ਵਧਾਉਣ ਵਿਚ ਰੁਕਾਵਟ ਨਹੀਂ ਸਨ ਬਣੀਆਂ। ਅਜਿਹੀਆਂ ਔਖੀਆਂ ਘੜੀਆਂ ਵੀ ਆਈਆਂ ਜਦੋਂ ਮੇਵਾੜ ਦਾ ਪਰਚਮ ਖ਼ਤਰੇ ਵਿਚ ਪੈ ਗਿਆ ਸੀ। ਪਰ ਮੇਵਾੜ-ਵਾਸੀਆਂ ਦੀ ਦਲੇਰੀ ਅਤੇ ਹਿੰਮਤ ਸਦਕਾ ਇਹ ਮਾਣ-ਮੱਤਾ ਪਰਚਮ ਫੇਰ ਗਗਨਾਂ ਵਿਚ ਲਹਿਰਾਉਣ ਲੱਗ ਪਿਆ ਸੀ।

ਇਹ ਗੱਲ ਮੇਵਾੜ ਲਈ ਸੁਭਾਗਭਰੀ ਸੀ ਕਿ ਉਹਨੂੰ ਇਕ ਤੋਂ ਬਾਅਦ ਇਕ ਕਾਬਲ ਅਤੇ ਦੇਸ ਉੱਤੇ ਮਾਣ ਕਰਨ ਵਾਲੇ ਰਾਜੇ ਮਿਲੇ। ਪਰ ਵਿਚ-ਵਿਚ ਕੁਝ ਕਮਜ਼ੋਰ ਰਾਜੇ ਵੀ ਮੇਵਾੜ ਦੀ ਰਾਜ-ਗੱਦੀ ਉੱਤੇ ਬੈਠੇ। ਯੋਗ ਅਤੇ ਦੇਸ ਉੱਤੇ ਮਾਣ ਕਰਨ ਵਾਲੇ ਰਾਜਿਆਂ ਦੀ ਗੌਰਵਮਈ ਪਰੰਪਰਾ ਇਸ ਰਾਜ ਦੀ ਕਾਇਮੀ ਤੋਂ ਬਾਅਦ ਡੇਢ ਹਜ਼ਾਰ ਵਰ੍ਹਿਆਂ ਤੱਕ ਬਣੀ ਰਹੀ, ਭਾਵ ਇਹ ਪਰੰਪਰਾ ਬੱਪਾ ਰਾਵਲ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ। ਤੇ ਮਹਾਰਾਣਾ ਪ੍ਰਤਾਪ ਤੋਂ ਕੇਵਲ ਅੱਠ ਵਰ੍ਹੇ ਪਹਿਲਾਂ ਰਾਣਾ ਸਾਂਗਾ ਨੇ ਮੇਵਾੜ ਦੇ ਜਸ ਨੂੰ ਸਿਖਰ ਤੱਕ ਪਹੁੰਚਾ ਦਿੱਤਾ ਸੀ। ਉਹਦੀ ਸ਼ੁਹਰਤ ਰਾਜਸਥਾਨ ਨੂੰ ਪਾਰ ਕਰਕੇ ਦਿੱਲੀ ਤੱਕ ਜਾ ਪਹੁੰਚੀ ਸੀ। ਉਹਦੇ ਤੋਂ ਵੀ ਦੋ ਪੀੜ੍ਹੀਆਂ ਪਹਿਲਾਂ ਰਾਣਾ ਕੁੰਭਾ ਨੇ ਆਪਣੀਆਂ ਜਿੱਤਾਂ ਤੇ ਉਸਾਰੀ-ਕਾਰਜਾਂ ਸਦਕਾ ਮੇਵਾੜ ਨੂੰ ਇਕ ਨਵਾਂ ਗੌਰਵ ਪ੍ਰਾਪਤ ਕਰਕੇ ਦਿੱਤਾ ਸੀ। ਉਹਦੇ ਰਾਜ-ਕਾਲ ਦੌਰਾਨ ਸਾਹਿਤ ਅਤੇ ਕਲਾ ਦਾ ਵੀ ਅਸਾਧਾਰਨ ਵਿਕਾਸ ਹੋਇਆ ਸੀ। ਖ਼ੁਦ ਰਾਣਾ ਨੂੰ ਵੀ ਲਿਖਣ ਦਾ ਸ਼ੌਕ ਸੀ ਤੇ ਉਹਦੀਆਂ ਲਿਖਤਾਂ ਅੱਜ ਤੱਕ ਆਦਰ ਨਾਲ ਪੜ੍ਹੀਆਂ ਜਾਂਦੀਆਂ ਹਨ। ਉਹਦੇ ਰਾਜ-ਕਾਲ ਦੌਰਾਨ ਬਣਿਆ ਮਾਹੌਲ ਉੱਚਕੋਟੀ ਦੀ ਕਲਾ ਅਤੇ

ਸਾਹਿਤ ਦੀ ਸਿਰਜਣਾ ਲਈ ਸੁਖਾਵਾਂ ਸੀ। ਇਹਨਾਂ ਸਾਰੀਆਂ ਪ੍ਰਾਪਤੀਆਂ ਦੀ ਪਿੱਠ ਉੱਤੇ ਇਕ ਪੂਰੀ ਪਰੰਪਰਾ ਸੀ ਜੀਹਨੂੰ ਅਨੇਕ ਪੀੜ੍ਹੀਆਂ ਨੇ ਪਾਲ-ਪੋਸ ਕੇ ਪਰਵਾਨ ਚੜ੍ਹਾਇਆ ਸੀ।

ਇਹ ਤਾਂ ਨਿਸਚਿਤ ਹੀ ਹੈ ਕਿ ਇਸ ਲੰਮੇ ਸਮੇਂ ਦੌਰਾਨ ਮੇਵਾੜ-ਵਾਸੀਆਂ ਦੇ ਜੀਵਨ ਵਿਚ ਅਮਨ ਤੇ ਸੰਤੋਖ ਦੀ ਭਰਪੂਰਤਾ ਸੀ, ਨਹੀਂ ਤਾਂ ਇਹਨਾਂ ਸਾਰੇ ਖੇਤਰਾਂ ਵਿਚ ਏਨੀਂ ਅਸਾਧਾਰਨ ਉੱਨਤੀ ਸੰਭਵ ਨਹੀਂ ਸੀ ਹੋਣੀ। ਇਸ ਗੱਲ ਦਾ ਸਬੂਤ ਮੇਵਾੜੀਆਂ ਦੇ ਪ੍ਰੇਮ-ਭਰੇ ਸੁਭਾਅ ਅਤੇ ਉਹਨਾਂ ਦੇ ਸਾਹਿਤ ਤੇ ਕਲਾ ਤੋਂ ਮਿਲਦਾ ਹੈ। ਉਹਨਾਂ ਵਿਚ ਉੱਚੀ-ਲੰਮੀ ਡੀਲ-ਡੌਲ ਦੀ ਘਾਟ ਹੈ, ਪਰ ਆਪਣੇ ਦ੍ਰਿੜ੍ਹ ਤੇ ਮਿੱਠੇ ਸੁਭਾਅ ਨਾਲ ਉਹ ਇਸ ਘਾਟ ਨੂੰ ਪੂਰਾ ਕਰ ਲੈਂਦੇ ਹਨ। ਮੇਵਾੜ ਦਾ ਵਾਤਾਵਰਣ ਸਦਾ ਹੀ ਸੰਗੀਤਮਈ ਬਣਿਆ ਰਹਿੰਦਾ ਹੈ। ਇਹਦਾ ਕਾਰਨ ਮੇਵਾੜ-ਵਾਸੀਆਂ ਦਾ ਹੱਸਮੁਖ ਤੇ ਉਦਾਰ ਸੁਭਾਅ ਹੈ।

ਮੇਵਾੜ ਵਿਚ ਕਿਲਿਆਂ ਤੇ ਮਹੱਲਾਂ ਵਿਚ ਹੀ ਕਾਰੀਗਰੀ ਦੇ ਸ਼ਾਨਦਾਰ ਨਮੂਨੇ ਨਹੀਂ ਮਿਲਦੇ, ਸਗੋਂ ਅਨੇਕ ਜਨਤਕ ਥਾਂਵਾਂ ਉੱਤੇ ਵੀ ਕਾਰੀਗਰੀ ਦੇ ਹੈਰਾਨ ਕਰ ਦੇਣ ਵਾਲੇ ਨਮੂਨੇ ਮਿਲਦੇ ਹਨ। ਕਈ ਇਮਾਰਤਾਂ ਦੇ ਖੇਤਰ ਅੱਜ ਵੀ ਮੌਜੂਦ ਹਨ ਤੇ ਉਹਨਾਂ ਦੀ ਬਚੀ-ਖੁਚੀ ਸੁੰਦਰਤਾ ਇਸ ਗੱਲ ਦਾ ਸਬੂਤ ਹੈ ਕਿ ਮੇਵਾੜ ਕੇਵਲ ਯੋਧਿਆਂ ਦੀ ਹੀ ਧਰਤੀ ਨਹੀਂ ਸੀ, ਸਗੋਂ ਕੋਮਲ ਕਲਾਵਾਂ ਦਾ ਘਰ ਵੀ ਸੀ। ਹਮਲਿਆਂ ਅਤੇ ਖ਼ੂਨ-ਖ਼ਰਾਬਿਆਂ ਦੌਰਾਨ ਵੀ ਸਾਹਿਤ ਅਤੇ ਕਲਾ ਦਾ ਵਿਕਾਸ ਹੁੰਦਾ ਰਿਹਾ ਅਤੇ ਸਾਹਿਤਕਾਰਾਂ ਤੇ ਕਲਾਕਾਰਾਂ ਦੀ ਸਾਧਨਾ ਵਿਚ ਕੋਈ ਵਿਘਨ ਨਾ ਪਿਆ। ਜ਼ਰਾ ਕਲਪਨਾ ਕਰੋ ਕਿ ਮੇਵਾੜ ਦਾ ਉਹ ਯੁੱਗ ਕਿੰਨਾ ਪ੍ਰਭਾਵਸ਼ਾਲੀ ਸੀ ਜੀਹਦੇ ਵਿਚ ਵਿਜੇ-ਸਤੰਭ ਦੀ ਉਸਾਰੀ ਹੋਈ ਸੀ ਜੋ ਅੱਜ ਵੀ ਸਾਡੀ ਪੁਰਾਤਨ ਉਸਾਰੀ-ਕਲਾ ਦਾ ਉੱਤਮ ਨਮੂਨਾ ਹੈ। ਉਸੇ ਕਿਲੇ ਉੱਤੇ ਖੜ੍ਹਾ ਸੋਭਾ-ਸਤੰਭ ਉਸ ਸਮੇਂ ਦੇ ਹਾਕਮਾਂ ਦੀ ਉਦਾਰਤਾ ਦਾ ਪ੍ਰਤੀਕ ਹੈ ਜਿਨ੍ਹਾਂ ਨੇ ਕਿਸੇ ਹੋਰ ਰਾਜ ਤੇ ਕਿਸੇ ਹੋਰ ਭਾਈਚਾਰੇ ਦੇ ਵਿਅਕਤੀ ਨੂੰ ਇਹਦੀ ਉਸਾਰੀ ਕਰਨ ਦੀ ਸੰਭਾਵਨਾ ਦਿੱਤੀ ਸੀ। ਇਸ ਬਹਿਸ ਵਿਚ ਪੈਣਾ ਬੇਲੋੜਾ ਹੈ ਕਿ ਪਹਿਲਾਂ ਵਿਜੇ-ਸਤੰਭ ਦੀ ਉਸਾਰੀ ਹੋਈ ਸੀ ਜਾਂ ਸੋਭਾ-ਸਤੰਭ ਦੀ। ਸੱਚੀ ਗੱਲ ਤਾਂ ਇਹ ਹੈ ਕਿ ਉਹ ਦੋਵੇਂ ਨਾਲ-ਨਾਲ ਖੜ੍ਹੇ ਹਨ ਤੇ ਅੱਜ ਵੀ ਮੇਵਾੜ ਦੇ ਰਾਜਿਆ ਤੇ ਆਮ ਲੋਕਾਂ ਵਿਚਕਾਰਲੀ ਨੇੜਤਾ ਦੀ ਕਹਾਣੀ ਕਹਿ ਰਹੇ ਹਨ।

ਸਮਾਂ ਸਦਾ ਇਕੋ ਜਿਹਾ ਨਹੀਂ ਰਹਿੰਦਾ। ਰਾਣਾ ਸਾਂਗਾ ਦੇ ਸ਼ਾਸਨ ਦਾ ਸਮਾਂ ਇਕ ਪਾਸੇ ਤਾਂ ਮੇਵਾੜ ਦੀ ਪ੍ਰਫੁਲਤਾ ਦਾ ਸਮਾਂ ਸੀ ਅਤੇ ਦੂਜੇ ਪਾਸੇ ਇਹਦੀ ਹੋਣੀ ਨੂੰ ਬਦਲ ਦੇਣ ਵਾਲਾ ਵੀ ਸਿੱਧ ਹੋਇਆ। ਇਤਿਹਾਸ ਨੇ ਪਾਸਾ ਪਰਤਿਆ। ਯੋਧਿਆਂ ਦੀ ਧਰਤੀ ਮੇਵਾੜ ਦੀ ਕਿਸਮਤ ਦਾ ਸੂਰਜ ਡੁੱਬਣ ਲੱਗ ਪਿਆ। ਪ੍ਰਤਾਪ ਨੇ ਆਪਣੇ ਬਾਹੂਬਲ ਦੇ ਸਹਾਰੇ ਵਿਰੋਧੀ ਘਟਨਾਵਾਂ ਦੀ ਧਾਰਾ ਨੂੰ ਕੁਝ ਸਮੇਂ ਤੱਕ ਰੋਕਣ ਦਾ ਹੀਲਾ ਕੀਤਾ ਤੇ ਆਪਣੀ ਗੌਰਵਮਈ ਪਰੰਪਰਾ ਦੀ ਇਮਾਰਤ ਨੂੰ ਡਿੱਗਣੋਂ ਬਚਾਇਆ।

ਰਾਣਾ ਸਾਂਗਾ ਤੋਂ ਬਾਅਦ ਉਹਦੇ ਪੁੱਤਰ ਰਤਨ ਸਿੰਘ ਅਤੇ ਵਿਕਰਮਾਜੀਤ

ਕ੍ਰਮਵਾਰ ਗੱਦੀ ਉੱਤੇ ਬੈਠੇ। ਮੇਵਾੜ ਦੀ ਗੱਦੀ ਉੱਤੇ ਉਦੈ ਸਿੰਘ ਦੇ ਬੈਠਣ ਤੋਂ ਪਹਿਲਾਂ ਸ਼ਾਸਨ ਦੀ ਵਾਗਡੋਰ ਬਨਵੀਰ ਦੇ ਹੱਥਾਂ ਵਿਚ ਰਹੀ ਸੀ ਜੀਹਨੂੰ ਮੇਵਾੜ ਦੇ ਜਗੀਰਦਾਰਾਂ ਨੇ ਹੀ ਗੱਦੀ ਉੱਤੇ ਬਿਠਾਇਆ ਸੀ ਅਤੇ ਜਗੀਰਦਾਰਾਂ ਨੇ ਹੀ ਉਹਨੂੰ ਲਾਹ ਵੀ ਦਿੱਤਾ ਸੀ। ਇਹਨਾਂ ਤਿੰਨਾਂ ਨੇ ਰਲ ਕੇ ਅਜਿਹੀਆਂ ਹਾਲਤਾਂ ਪੈਦਾ ਕਰ ਦਿੱਤੀਆਂ ਸਨ ਕਿ ਇਹ ਕਿਹਾ ਜਾਣ ਲੱਗ ਪਿਆ ਕਿ ਹੁਣ ਚਿਤੌੜ ਦੇ ਬੁਰੇ ਦਿਨ ਆ ਗਏ ਹਨ। ਇਹਨਾਂ ਤਿੰਨਾਂ ਦੇ ਸ਼ਾਸਨ-ਕਾਲ ਘਟਨਾਵਾਂ ਨਾਲ ਤਾਂ ਭਰਪੂਰ ਸਨ, ਪਰ ਗੌਰਵ ਤੋਂ ਬਿਲਕੁਲ ਖ਼ਾਲੀ ਸਨ। ਉਦੈ ਸਿੰਘ ਦੇ ਗੱਦੀ ਉੱਤੇ ਬੈਠਣ ਤੱਕ ਤਾਂ ਚਿਤੌੜ ਦੇ ਕਿਲੇ ਦੀ ਅਜਿੱਤਤਾ ਦੀ ਪ੍ਰਸਿੱਧੀ ਵੀ ਖ਼ਤਮ ਹੋ ਗਈ ਸੀ।

ਬਨਵੀਰ ਨੇ ਤਾਂ ਸੱਤਾ ਧੱਕੇ ਨਾਲ ਹਥਿਆਈ ਸੀ। ਤੇ ਜਦੋਂ ਉਦੈ ਸਿੰਘ ਨੇ ਔਖੇ ਸੰਗਰਾਮ ਤੋਂ ਬਾਅਦ ਚਿਤੌੜ ਨੂੰ ਉਹਦੇ ਹੱਥੋਂ ਛੁਡਵਾਇਆ ਤੇ ਆਪ ਰਾਜ-ਗੱਦੀ ਉਤੇ ਬੈਠਾਂ ਤਾਂ ਉਦੋਂ ਪ੍ਰਤਾਪ ਦੀ ਉਮਰ ਤਕਰੀਬਨ ਬਾਰਾਂ ਕੁ ਵਰ੍ਹੇ ਸੀ। ਪਰ ਉਸ ਸਮੇਂ ਤੱਕ ਮੇਵਾੜ ਨਾ ਤਾਂ ਖ਼ੁਸ਼ਹਾਲ ਰਿਹਾ ਸੀ ਤੇ ਨਾ ਹੀ ਸੁਰੱਖਿਅਤ। ਸਾਰੇ ਰਾਜ ਵਿਚ ਭੈ ਵਿਆਪਿਆ ਹੋਇਆ ਸੀ। ਪ੍ਰਬੰਧਕ ਹਾਲਤ ਵਿਗੜੀ ਹੋਈ ਸੀ। ਉਦੈ ਸਿੰਘ ਨੂੰ ਗੱਦੀ ਉੱਤੇ ਬੈਠਿਆਂ ਅਜੇ ਚਾਰ ਸਾਲ ਵੀ ਨਹੀਂ ਸਨ ਹੋਏ ਕਿ ਸ਼ੇਰਸਾਹ ਨੇ ਚਿਤੌੜ ਵੱਲ ਕੂਚ ਕਰ ਦਿੱਤਾ ਸੀ। ਹਾਲਤ ਅਜਿਹੀ ਨਹੀਂ ਸੀ ਕਿ ਸਿੱਧਾ ਮੁਕਾਬਲਾ ਕੀਤਾ ਜਾ ਸਕਦਾ। ਜਦੋਂ ਸ਼ੇਰਸ਼ਾਹ ਜਹਾਜਪੁਰ ਤੱਕ ਪਹੁੰਚ ਗਿਆ ਤਾਂ ਉਦੈ ਸਿੰਘ ਨੇ ਚਿਤੌੜ ਦੇ ਕਿਲੇ ਦੀਆਂ ਚਾਬੀਆਂ ਉਹਨੂੰ ਭੇਜ ਦਿੱਤੀਆਂ। ਇਸ ਚਤੁਰਾਈ ਦਾ ਹਾਂ-ਪੱਖੀ ਨਤੀਜਾ ਨਿਕਲਿਆ। ਚਿਤੌੜ ਉੱਤੇ ਹਮਲਾ ਨਾ ਹੋਇਆ ਤੇ ਉਹਦੇ ਉੱਤੇ ਉਦੈ ਸਿੰਘ ਦਾ ਅਧਿਕਾਰ ਪਹਿਲਾਂ ਵਾਂਗ ਹੀ ਬਣਿਆ ਰਿਹਾ। ਚਿਤੌੜ ਵਿਚ ਸ਼ੇਰਸ਼ਾਹ ਨੇ ਜਿਹੜਾ ਆਪਣਾ ਪ੍ਰਤੀਨਿਧ ਨਿਯੁਕਤ ਕੀਤਾ ਸੀ, ਉਹਨੇ ਵੀ ਕੋਈ ਬਹੁਤਾ ਦਖ਼ਲ ਨਾ ਦਿੱਤਾ। ਸ਼ੇਰਸ਼ਾਹ ਦੀ ਮੌਤ ਤੋਂ ਬਾਅਦ ਉਹਨੂੰ ਉੱਥੋਂ ਭਜਾ ਦਿੱਤਾ ਗਿਆ। ਜਦੋਂ ਚਿਤੌੜ ਨੂੰ ਏਨਾਂ ਝੁਕਣਾ ਪਿਆ ਤਾਂ ਰਾਣਾ ਦੀਆਂ ਵੀ ਅੱਖਾਂ ਖੁੱਲ੍ਹ ਗਈਆਂ। ਉਹਨੇ ਆਪਣੀ ਨੀਤੀ ਵਿਚ ਕੁਝ ਬੁਨਿਆਦੀ ਤਬਦੀਲੀਆਂ ਕੀਤੀਆਂ।

ਹੁਣ ਤੱਕ ਨੀਤੀ ਇਹ ਸੀ ਕਿ ਖੁੱਲ੍ਹੀ ਥਾਂ ਉੱਤੇ ਸਥਿਤ ਇਕ ਕਿਲੇ ਦੀ ਰਾਖੀ ਲਈ ਸਾਰੇ ਮੇਵਾੜ ਨੂੰ ਦਾਅ ਉੱਤੇ ਲਾ ਦਿੱਤਾ ਜਾਂਦਾ ਸੀ। ਹੁਣ ਇਹ ਨੀਤੀ ਛੱਡ ਦਿੱਤੀ ਗਈ। ਪਹਾੜਾਂ ਵਿਚ ਘਿਰੇ ਉਦੈਪੁਰ ਨੂੰ ਰਾਜਧਾਨੀ ਬਣਾਇਆ ਗਿਆ ਜੋ ਚਿਤੌੜ ਨਾਲੋਂ ਕਿਤੇ ਵਧ ਸੁਰੱਖਿਅਤ ਸੀ। ਅਸੁਰੱਖਿਅਤ ਖੇਤਰਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਉਠਾ ਕੇ ਉਦੈਪੁਰ ਦੇ ਆਸੇ-ਪਾਸੇ ਵਸਾਇਆ ਗਿਆ। ਉਸਾਰੀ ਦੇ ਨਵੇਂ-ਨਵੇਂ ਕੰਮ ਛੋਹੇ ਗਏ ਤੇ ਇਵੇਂ ਮੇਵਾੜ ਦੇ ਗੌਰਵ ਦੀ ਬਹਾਲੀ ਸੁਰੂ ਹੋਈ। ਉਦੈ ਸਿੰਘ ਦੇ ਜਤਨਾਂ ਨਾਲ ਮੇਵਾੜ ਦੇ ਗੌਰਵ ਵਿਚ ਚਾਹੇ ਵਾਧਾ ਨਾ ਹੋਇਆ, ਪਰ ਉਹਨੇ ਰਾਜ ਦੀ ਸੁਰੱਖਿਆ ਤੇ ਅਮਨ ਲਈ ਸਿਰਤੋੜ ਜਤਨ ਜ਼ਰੂਰ ਕੀਤੇ।

ਪਰ ਛੇਤੀ ਹੀ ਮਗਰੋਂ ਅਕਬਰ ਨੇ ਮੇਵਾੜ ਦੀਆਂ ਮਾਰੀਆਂ ਵਿਉਂਤਾਂ ਨੂੰ ਭਾਰੀ ਸੱਟ ਮਾਰੀ। ਮੇਵਾੜ ਦੀ ਵਧਦੀ ਹੋਈ ਪ੍ਰਭੁਤਾ ਅਕਬਰ ਤੋਂ ਬਰਦਾਸ਼ਤ ਨਹੀਂ ਸੀ ਹੁੰਦੀ। ਮੇਵਾੜ ਨੂੰ ਹਰਾਏ ਬਿਨਾਂ ਉਹਦੇ ਸਾਮਰਾਜ ਦਾ ਉਹ ਰੂਪ ਨਹੀਂ ਸੀ ਬਣ

ਸਕਦਾ ਜਿਹੜਾ ਉਹ ਚਾਹੁੰਦਾ ਸੀ । ਮੇਵਾੜ ਨੂੰ ਦਬਾ ਕੇ ਉਹ ਬਾਕੀ ਰਾਜਪੂਤਾਂ ਨੂੰ ਵੀ ਸਬਕ ਸਿਖਾਉਣਾ ਚਾਹੁੰਦਾ ਸੀ । ਉਦੋਂ ਤੱਕ ਆਮੇਰ ਨੇ ਤਾਂ ਮੁਗਲ-ਸਮਰਾਟ ਨਾਲ ਸੰਬੰਧ ਕਾਇਮ ਕਰ ਲਏ ਸਨ, ਪਰ ਜੋਧਪੁਰ, ਬੀਕਾਨੇਰ, ਜੈਸਲਮੇਰ, ਆਦਿ ਉਹਦੇ ਜਾਲ ਵਿਚ ਨਹੀਂ ਸਨ ਫਸੇ ।

1567 ਈਸਵੀ ਵਿਚ ਅਕਬਰ ਨੇ ਚਿਤੌੜ ਉੱਤੇ ਹਮਲਾ ਕੀਤਾ । ਹਮਲੇ ਤੋਂ ਪਹਿਲਾਂ ਉਦੈ ਸਿੰਘ ਆਪਣੇ ਪਰਿਵਾਰ ਤੇ ਪ੍ਰਮੁੱਖ ਸਾਮੰਤਾਂ ਸਮੇਤ ਚਿਤੌੜ ਛੱਡ ਕੇ ਜਾ ਚੁੱਕਿਆ ਸੀ । ਉਹਨੂੰ ਗ੍ਰਿਫ਼ਤਾਰ ਕਰਨ ਲਈ ਅਕਬਰ ਨੇ ਆਪਣੇ ਸਿਪਾਹੀ ਭੇਜੇ, ਪਰ ਰਾਣਾ ਹੱਥ ਨਾ ਆਇਆ । ਦੋ ਮਹੀਨਿਆਂ ਦੀ ਘੇਰਾਬੰਦੀ ਤੋਂ ਬਾਅਦ ਵੀ ਜਦੋਂ ਅਕਬਰ ਚਿਤੌੜ ਨੂੰ ਹਥਿਆਰ ਸੁੱਟਣ ਲਈ ਮਜਬੂਰ ਨਾ ਕਰ ਸਕਿਆ ਤਾਂ ਉਹਨੇ ਕਿਲੇ ਦੇ ਕਮਜ਼ੋਰ ਹਿੱਸਿਆਂ ਨੂੰ ਬਾਰੂਦ ਨਾਲ ਤਬਾਹ ਕਰ ਦਿੱਤਾ । ਪਰ ਕਿਲਾ ਫੇਰ ਵੀ ਹੱਥ ਨਾ ਆਇਆ । ਪਰ ਇਕ ਦਿਨ ਅਚਾਨਕ ਕਿਲੇ ਦਾ ਰੱਖਿਅਕ ਜਯਮਲ ਅਕਬਰ ਦੀ ਗੋਲੀ ਦਾ ਨਿਸ਼ਾਨਾ ਬਣ ਗਿਆ ਤੇ ਮੇਵਾੜੀ ਸੈਨਾ ਦੀ ਹੋਣੀ ਹੀ ਪਲਟ ਗਈ । ਪੱਤਾ ਦੀ ਅਗਵਾਈ ਹੇਠ ਅੰਤਿਮ ਹਮਲੇ ਦੀ ਤਿਆਰੀ ਕੀਤੀ ਗਈ । ਇਸਤਰੀਆਂ ਅਤੇ ਬੱਚੇ "ਜੌਹਰ" (ਵਿਸ਼ੇਸ਼ ਅਗਨ-ਕੁੰਡ) ਦੀਆਂ ਲਾਟਾਂ ਦੇ ਹਵਾਲੇ ਹੋ ਗਏ । 23 ਅਕਤੂਬਰ ਨੂੰ ਘੇਰਾਬੰਦੀ ਸ਼ੁਰੂ ਹੋਈ ਸੀ ਅਤੇ 25 ਫ਼ਰਵਰੀ ਨੂੰ ਮੇਵਾੜੀ ਫ਼ੌਜਾਂ ਨੇ ਕਿਲੇ ਦਾ ਫ਼ਾਟਕ ਖੋਲ੍ਹ ਕੇ ਉਹਨੂੰ ਆਪ ਹੀ ਖ਼ਤਮ ਕਰ ਦਿੱਤਾ । ਫੇਰ ਘਮਸਾਨ ਦੀ ਲੜਾਈ ਹੋਈ । ਲੜਾਈ ਕਾਹਦੀ ਸੀ, ਸਿਰ-ਧੜ ਦੀ ਬਾਜ਼ੀ ਸੀ । ਬਹਾਦਰ ਮੇਵਾੜੀ ਆਪਣੀਆਂ ਮਾਵਾਂ, ਭੈਣਾਂ ਤੇ ਪਤਨੀਆਂ ਵਾਂਗ ਯੁੱਧ ਦੀ ਜਵਾਲਾ ਵਿਚ ਕੁੱਦ ਪਏ ਸਨ । ਅਕਬਰ ਨੂੰ ਜਿੱਤ ਪ੍ਰਾਪਤ ਹੋਈ, ਪਰ ਜਿਨ੍ਹਾਂ ਮੁਸ਼ਕਲਾਂ ਨੂੰ ਪਾਰ ਕਰਕੇ ਉਹਨੂੰ ਇਹ ਜਿੱਤ ਪ੍ਰਾਪਤ ਹੋਈ ਸੀ, ਉਹਨੇ ਅਕਬਰ ਦੇ ਮਨ ਵਿਚ ਖਿੱਝ ਦਾ ਇਕ ਗੋਲਾ ਬਣਾ ਦਿੱਤਾ ਸੀ । ਫੇਰ ਇਹ ਖਿੱਝ ਨਿਕਲੀ ਤੇ ਭਿਆਨਕ ਢੰਗ ਨਾਲ ਨਿਕਲੀ । ਉਹਦੇ ਹੁਕਮ ਉੱਤੇ ਚਿਤੌੜ ਦੇ ਤੀਹ ਹਜ਼ਾਰ ਮਾਸੂਮ ਨਾਗਰਿਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ । ਜਿੱਤ ਦੇ ਬਾਅਦ ਇਸ ਕਤਲੇਆਮ ਦਾ ਕੋਈ ਕਾਰਨ ਨਹੀਂ ਸੀ । ਇਸ ਲਈ ਅਕਬਰ ਦੇ ਤੇਜਮਈ ਮੱਥੇ ਉੱਤੇ ਇਹ ਕਲੰਕ ਸਦਾ ਲਈ ਲੱਗਾ ਰਹਿ ਗਿਆ ।

ਖ਼ੈਰ, ਅਕਬਰ ਦੀ ਦੂਰ-ਦ੍ਰਿਸ਼ਟੀ ਠੀਕ ਸਿੱਧ ਹੋਈ । ਚਿਤੌੜ ਦੀ ਹਾਰ ਤੋਂ ਬਾਅਦ ਦੋ-ਤਿੰਨ ਵਰ੍ਹਿਆਂ ਵਿਚ ਹੀ ਰਣਥਮਭੋਰ, ਜੋਧਪੁਰ, ਬੀਕਾਨੇਰ, ਜੈਸਲਮੇਰ ਆਦਿ ਉਹਦੇ ਸਾਹਮਣੇ ਝੁਕ ਗਏ । ਉਹਨਾਂ ਨੂੰ ਵੇਖ ਕੇ ਰਾਜਸਥਾਨ ਦੇ ਤਕਰੀਬਨ ਸਾਰੇ ਵੱਡੇ-ਛੋਟੇ ਰਾਜਿਆਂ ਨੇ ਦਿੱਲੀ ਦੀ ਅਧੀਨਤਾ ਪ੍ਰਵਾਨ ਕਰ ਲਈ । ਟੱਾਡ ਨੇ ਲਿਖਿਆ ਹੈ ਕਿ ਬੀਤੀ ਸਦੀ ਵਿਚ ਹਿੰਦੂ ਸਮਾਜ ਨੇ ਇਕ ਨਵਾਂ ਰੂਪ ਪ੍ਰਾਪਤ ਕਰ ਲਿਆ ਸੀ । ਜਮਨਾ ਅਤੇ ਗੰਗਾ ਦੇ ਵਿਚਕਾਰ ਸਾਮਰਾਜ ਦੇ ਬਚੇ-ਖੁਚੇ ਹਿੱਸੇ ਫੇਰ ਸ਼ਕਤੀ ਪ੍ਰਾਪਤ ਕਰ ਰਹੇ ਸਨ । ਆਂਬੇਰ ਅਤੇ ਮਾਰਵਾੜ ਦੀ ਤਾਕਤ ਏਨੀਂ ਵਧ ਗਈ ਸੀ ਕਿ ਮਾਰਵਾੜ ਨੇ ਇਕੱਲਿਆਂ ਹੀ ਸ਼ੇਰਸ਼ਾਹ ਦਾ ਮੁਕਾਬਲਾ ਕਰ ਲਿਆ ਸੀ । ਚੰਬਲ ਦੇ ਦੋਵਾਂ ਕੰਢਿਆਂ ਉੱਤੇ ਕਈ ਨਿੱਕੇ-ਵੱਡੇ ਰਜਵਾੜੇ ਸਿਰ ਚੁੱਕ ਰਹੇ ਸਨ ।

ਅਜਿਹੇ ਸਮੇਂ ਵਿਚ ਸੱਤਾ ਮੁੜ ਪ੍ਰਾਪਤ ਕਰਨ ਲਈ ਕਿਸੇ ਮਹਾ ਤੇਜਸਵੀ ਤੇ ਪ੍ਰਤਿਭਾਸ਼ਾਲੀ ਆਗੂ ਦੀ ਲੋੜ ਸੀ। ਰਾਣਾ ਸਾਂਗਾ ਵਿਚ ਅਜਿਹੇ ਆਗੂ ਵਾਲੇ ਗੁਣ ਸਨ। ਉਹਦੇ ਵਿਚ ਇਕ ਅਜਿਹੀ ਖਿੱਚ ਸੀ ਕਿ ਲੋਕ ਉਹਦੀ ਗੱਲ ਸਹਿਜੇ ਹੀ ਮੰਨ ਲੈਂਦੇ ਸਨ। ਉਹਦੀ ਕੁਲ ਦੀ ਉੱਤਮਤਾ ਤੇ ਉਹਦੀ ਆਪਣੀ ਮਹਾਨਤਾ ਨੂੰ ਸਾਰੇ ਦੇਸ ਵਿਚ ਬੇਸੰਕੋਚ ਪ੍ਰਵਾਨ ਕੀਤਾ ਜਾਂਦਾ ਸੀ। ਰਾਣਾ ਸਾਂਗਾ ਨੂੰ ਆਗੂ ਮੰਨਣ ਪਿੱਛੇ ਰਜਵਾੜਿਆਂ ਦਾ ਨਿੱਜੀ ਸਵਾਰਥ ਵੀ ਸੀ। ਦ੍ਰਿੜ੍ਹ ਅਗਵਾਈ ਦੀ ਅਣਹੋਂਦ ਵਿਚ ਉਹਨਾਂ ਦੀ ਪਰੰਪਰਾਗਤ ਕੁਲੀਨਤਾ ਵਿਅਰਥ ਜਾ ਰਹੀ ਸੀ। ਇਸੇ ਤਰ੍ਹਾਂ ਦੀ ਅਗਵਾਈ ਉਹਨਾਂ ਨੂੰ ਸਾਂਗਾ ਦੇ ਪੋਤਰੇ ਪ੍ਰਤਾਪ ਤੋਂ ਵੀ ਮਿਲ ਜਾਣੀ ਸੀ ਜੇ ਵਿਚ ਉਦੈ ਸਿੰਘ ਨਾ ਆਉਂਦਾ ਜਾਂ ਫੇਰ ਮੁਗਲ ਸਮਰਾਟ ਅਕਬਰ ਨਾ ਹੁੰਦਾ, ਸਗੋਂ ਕੋਈ ਹੋਰ ਘੱਟ ਤੇਜਸਵੀ ਤੇ ਘੱਟ ਨੀਤੀਵਾਨ ਵਿਅਕਤੀ ਹੁੰਦਾ।

ਅਕਬਰ ਸਭ ਤੋਂ ਮਹਾਨ ਮੁਗਲ ਸਮਰਾਟ ਸੀ। ਆਪਣੇ ਚਰਿੱਤਰ ਅਤੇ ਕਾਰਜਾਂ ਸਦਕਾ ਉਹਦੀ ਗਿਣਤੀ ਸੰਸਾਰ ਦੇ ਮਹਾਨ ਸ਼ਾਸਕਾਂ ਵਿਚ ਹੁੰਦੀ ਹੈ! ਐਸ਼ ਵਿਚ ਵੀ ਉਹਦੀ ਬਰਾਬਰੀ ਕਰਨ ਵਾਲਾ ਉਸ ਸਮੇਂ ਕੋਈ ਨਹੀਂ ਸੀ। ਉਹ ਦਲੇਰ, ਯੋਧਾ, ਸੂਝਵਾਨ ਤੇ ਕਾਬਲ ਸੀ। ਉਹਨੂੰ ਲਗਾਤਾਰ ਸਫ਼ਲਤਾਵਾਂ ਪ੍ਰਾਪਤ ਹੁੰਦੀਆਂ ਰਹੀਆਂ। ਇੰਜ ਲਗਦਾ ਸੀ ਕਿ ਉਹਨੂੰ ਕਿਸੇ ਗੈਬੀ ਸ਼ਕਤੀ ਦਾ ਵਰਦਾਨ ਪ੍ਰਾਪਤ ਹੈ।

ਪ੍ਰਤਾਪ ਦੇ ਸਮੇਂ ਤੱਕ ਅਕਬਰ ਨੇ ਆਪਣੀ ਨੀਤੀ ਬਦਲ ਦਿੱਤੀ ਸੀ। ਰਾਜਪੂਤ ਰਾਜਿਆਂ ਨਾਲ ਤਾਂ ਉਹਦਾ ਵਿਹਾਰ ਬਹੁਤ ਬਦਲ ਗਿਆ ਸੀ। ਉਹ ਹਰ ਸੰਭਵ ਢੰਗ ਨਾਲ ਖ਼ੂਨ-ਖ਼ਰਾਬੇ ਤੋਂ ਬਚਣਾ ਚਾਹੁੰਦਾ ਸੀ। ਉਹਨੇ ਆਪਣੇ ਅਧੀਨ ਰਾਜਪੂਤ ਰਾਜਿਆਂ ਨੂੰ ਆਪਣੇ ਅੰਦਰੂਨੀ ਮਾਮਲਿਆਂ ਦੇ ਸੰਬੰਧ ਵਿਚ ਕਾਫੀ ਸੁਤੰਤਰਤਾ ਦਿੱਤੀ ਹੋਈ ਸੀ। ਆਪਣੇ ਦਰਬਾਰ ਵਿਚ ਉਹ ਰਾਜਪੂਤ ਰਾਜਿਆਂ ਨੂੰ ਮੁਗਲ ਸਾਮੰਤਾ ਦੇ ਬਰਾਬਰ ਦਾ ਦਰਜਾ ਤੇ ਆਦਰ ਦਿੰਦਾ ਸੀ। ਇਸ ਨੀਤੀ ਨੇ ਅਕਬਰ ਦੇ ਹਮਲਾਵਰ ਚਿਹਰੇ ਉੱਤੇ ਨਿਮਰਤਾ ਤੇ ਮਿਠਾਸ ਦਾ ਰੰਗ ਚੜ੍ਹਾ ਦਿੱਤਾ ਸੀ। ਹੁਣ ਉਹਦੇ ਭੁਲਾਵੇ ਵਿਚ ਆਉਣ ਤੋਂ ਬਚਣਾ ਓਨਾ ਹੀ ਮੁਸ਼ਕਲ ਸੀ ਜਿੰਨਾ ਉਹਦੇ ਹਮਲੇ ਤੋਂ ਬਚਣਾ ਮੁਸ਼ਕਲ ਸੀ। ਉਦੈ ਸਿੰਘ ਦੇ ਸਮੇਂ ਵਿਚ ਅਕਬਰ ਚੜ੍ਹਦਾ ਸੂਰਜ ਸੀ ਅਤੇ ਪ੍ਰਤਾਪ ਦੇ ਸਮੇਂ ਵਿਚ ਉਹ ਦੁਪੀਹਰ ਦਾ ਮਘਦਾ ਸੂਰਜ ਬਣ ਗਿਆ ਸੀ।

ਇਕ ਪਾਸੇ ਮੇਵਾੜ ਦੀ ਢਹਿੰਦੀ ਕਲਾ ਸੀ ਅਤੇ ਦੂਜੇ ਪਾਸੇ ਅਕਬਰ ਦੇ ਜੋਸ਼, ਚਤੁਰਾਈ ਤੇ ਬੁੱਧੀ ਦੀ ਮਿਲੀ-ਜੁਲੀ ਹੈਂਕੜ ਸੀ। ਪ੍ਰਤਾਪ ਨੂੰ ਉਹਦੀ ਕਿਸਮਤ ਨੇ ਇਸ ਦੁਰਾਹੇ ਉੱਤੇ ਲਿਆ ਖੜ੍ਹਾ ਕੀਤਾ ਸੀ। ਪਰ ਪ੍ਰਤਾਪ ਅਕਬਰ ਦੇ ਵਿਰੁੱਧ ਲੜਿਆ ਤੇ ਡਟਿਆ ਰਿਹਾ। ਇਹੀ ਉਹਦੀ ਮਹਾਨਤਾ ਹੈ। ਜੀਹਨੂੰ ਅਕਬਰ ਵਰਗਾ ਮਹਾਂ ਯੋਧਾ ਵੀ ਨਾ ਝੁਕਾ ਸਕਿਆ, ਉਹਦੀ ਯਾਦ ਵਿਚ ਅੱਜ ਸਾਡੇ ਸਭ ਦੇ ਸਿਰ ਝੁਕਦੇ ਹਨ।

ਕਰਨਲ ਜੇਮਜ ਟੱਾਡ ਨੇ ਆਪਣੀ ਪ੍ਰਸਿੱਧ ਪੁਸਤਕ ਦੇ ਪ੍ਰਤਾਪ ਵਾਲੇ ਖੰਡ ਵਿਚ ਉਹਨਾਂ ਹਾਲਤਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦਾ ਸਾਹਮਣੇ ਪ੍ਰਤਾਪ ਨੂੰ ਸੱਤਾ ਸੰਭਾਲਦਿਆਂ ਹੀ ਕਰਨਾ ਪਿਆ ਸੀ। ਉਹਨੇ ਲਿਖਿਆ ਹੈ ਕਿ ਪ੍ਰਤਾਪ ਨੂੰ ਵਿਰਸੇ

ਵਿਚ ਗੌਰਵਮਈ ਕੁਲ ਦਾ ਮਾਣ ਅਤੇ ਅਨੇਕ ਪ੍ਰਾਪਤੀਆਂ ਤਾਂ ਮਿਲੀਆਂ ਸਨ, ਪਰ ਉਹਨੂੰ ਨਾ ਤਾਂ ਕੋਈ ਰਾਜਧਾਨੀ ਮਿਲੀ ਸੀ ਅਤੇ ਨਾ ਹੀ ਸਾਧਨਾਂ ਦਾ ਕੋਈ ਸੋਮਾ ਮਿਲਿਆ ਸੀ। ਉਹਦੇ ਰਿਸ਼ਤੇਦਾਰ ਅਤੇ ਸਰਦਾਰ ਹਾਰ ਖਾ ਕੇ ਹਿੰਮਤ ਛੱਡ ਚੁੱਕੇ ਸਨ। ਪਰ ਪ੍ਰਤਾਪ ਵਿਚ ਜੋਸ਼ ਵੀ ਸੀ ਅਤੇ ਆਪਣੀ ਕੁਲ ਦਾ ਮਾਣ ਵੀ। ਉਹਨੇ ਆਪਣੀ ਸਾਰੀ ਸ਼ਕਤੀ ਚਿਤੌੜਗੜ੍ਹ ਨੂੰ ਅਤੇ ਆਪਣੀ ਕੁਲ ਦੇ ਗੁਆਚੇ ਹੋਏ ਮਾਣ ਨੂੰ ਫੇਰ ਪ੍ਰਾਪਤ ਕਰਨ ਦੇ ਲੇਖੇ ਲਾ ਦਿੱਤੀ। ਦੁਸ਼ਮਣ ਦੇ ਵਿਰੁੱਧ ਸੰਗਰਾਮ ਛੇੜਨ ਤੋਂ ਪਹਿਲਾਂ ਉਹਨੇ ਉਹਦੀ ਤਾਕਤ ਦਾ ਅੰਦਾਜ਼ਾ ਲਾਉਣ ਦੀ ਵੀ ਲੋੜ ਨਾ ਸਮਝੀ। ਦੇਸ਼ ਦਾ ਇਤਿਹਾਸ ਅਤੇ ਆਪਣੇ ਬਜ਼ੁਰਗਾਂ ਦੀਆਂ ਬਹਾਦਰੀ ਭਰੀਆਂ ਗਾਥਾਵਾਂ ਪੜ੍ਹ ਕੇ ਪ੍ਰਤਾਪ ਦੇ ਮਨ ਵਿਚ ਇਹ ਵਿਸ਼ਵਾਸ ਦ੍ਰਿੜ੍ਹ ਹੋ ਗਿਆ ਸੀ ਕਿ ਜੇ ਕਿਸਮਤ ਨੇ ਸਾਥ ਦਿੱਤਾ ਤਾਂ ਇਕ ਦਿਨ ਦਿੱਲੀ ਦੇ ਸਿੰਘਾਸਨ ਨੂੰ ਉਲਟਾ ਦੇਵਾਂਗਾ। ਇਕ ਪਾਸੇ ਤਾਂ ਪ੍ਰਤਾਪ ਦੀਆਂ ਉੱਚ-ਇਛਾਵਾਂ ਉਡਾਰੀਆਂ ਭਰ ਰਹੀਆਂ ਸਨ, ਦੂਜੇ ਪਾਸੇ ਚਲਾਕ ਦੁਸ਼ਮਣ ਆਪਣੀ ਕੂਟਨੀਤੀ ਨਾਲ ਉਹਦੀਆਂ ਆਸਾਵਾਂ ਉੱਤੇ ਪਾਣੀ ਫੇਰਨ ਦੀਆਂ ਕੋਸ਼ਿਸ਼ਾਂ ਕਰ ਰਿਹਾ ਸੀ। ਜਦੋਂ ਪ੍ਰਤਾਪ ਨੂੰ ਅਕਬਰ ਦੀਆ ਚਾਲਬਾਜ਼ੀਆਂ ਦਾ ਪਤਾ ਲੱਗਾ ਤਾਂ ਉਹਦਾ ਸਵੈ-ਮਾਣ ਨਾਲ ਭਰਿਆ ਮਨ ਗੁੱਸੇ ਤੇ ਕਰੋਧ ਨਾਲ ਭਰ ਗਿਆ। ਮੁਗਲ ਸਮਰਾਟ ਨੇ ਅਜਿਹੀ ਚਲਾਕੀ ਵਰਤੀ ਕਿ ਕਈ ਰਾਜਪੂਤ ਰਾਜੇ ਹੀ ਉਹਦੇ ਵਿਰੁੱਧ ਖੜ੍ਹੇ ਹੋ ਗਏ। ਆਂਬੇਰ, ਮਾਰਵਾੜ, ਬੀਕਾਨੇਰ ਦੇ ਰਾਜਿਆਂ ਨੇ ਅਤੇ ਇੱਥੋਂ ਤੱਕ ਕਿ ਪਿੱਛੇ ਜਿਹੇ ਤੱਕ ਉਹਦੇ ਪੱਕੇ ਮਿੱਤਰ ਬੂੰਦੀ ਦੇ ਰਾਜੇ ਨੇ ਵੀ ਸਾਮਰਾਜਵਾਦ ਦੇ ਝੰਡੇ ਦੀ ਰਾਖੀ ਲਈ ਅਕਬਰ ਦਾ ਸਾਥ ਦਿੱਤਾ। ਹੋਰ ਤਾਂ ਹੋਰ ਉਹਦੇ ਸਕੇ ਭਰਾ ਸਮਰਜੀ ਨੇ ਵੀ ਉਹਦੇ ਨਾਲੋਂ ਸੰਬੰਧ ਤੋੜ ਲਏ। ਇਸ ਕੁਟਿਲਤਾ ਦੇ ਇਨਾਮ ਵਜੋਂ ਅਕਬਰ ਨੇ ਉਹਨੂੰ ਮੇਵਾੜ ਦੀ ਰਾਜਧਾਨੀ ਵਾਪਸ ਕਰ ਦਿੱਤੀ ਜਿਹੜੀ ਪਹਿਲਾਂ ਅਕਬਰ ਦੇ ਕਬਜੇ ਹੇਠ ਚਲੀ ਗਈ ਸੀ।

ਪ੍ਰਤਾਪ ਉਹਨਾਂ ਲੋਕਾਂ ਵਿਚੋਂ ਸੀ ਜਿਹੜੇ ਮੁਸ਼ਕਲਾਂ ਨੂੰ ਵੰਗਾਰ ਸਮਝਦੇ ਹਨ ਅਤੇ ਇਸ ਸੂਰਤ ਵਿਚ ਹੋਰ ਵੀ ਠੋਸ ਇਰਾਦੇ ਵਾਲੇ ਹੋ ਜਾਂਦੇ ਹਨ। ਇਕ ਰਵਾਇਤ ਦੇ ਅਨੁਸਾਰ ਪ੍ਰਤਾਪ ਨੇ ਇਹ ਪ੍ਰਣ ਕੀਤਾ ਸੀ ਕਿ ਮੈਂ ਆਪਣੀ ਮਾਂ ਦੇ ਦੁੱਧ ਦੀ ਲਾਜ ਰੱਖਾਂਗਾ ਅਤੇ ਜੀਵਨ ਦੇ ਅੰਤਿਮ ਪਲਾਂ ਤੱਕ ਉਹਨੇ ਇਹ ਪ੍ਰਣ ਨਿਭਾਇਆ ਸੀ। ਉਹ ਇਕੱਲਾ ਹੀ ਪੰਝੀ ਵਰ੍ਹਿਆਂ ਤੱਕ ਮੁਗਲ ਸਮਰਾਟ ਦੀਆਂ ਚਾਲਾਂ ਵਿਰੁੱਧ ਜੂਝਦਾ ਰਿਹਾ। ਇਸ ਲੰਮੇ ਸੰਗਰਾਮ ਵਿਚ ਉਹ ਕਦੇ ਤਬਾਹੀ ਦੇ ਕੰਢੇ ਉੱਤੇ ਪਹੁੰਚ ਜਾਂਦਾ ਤੇ ਕਦੇ ਇਕ ਚਟਾਨ ਤੋਂ ਦੂਜੀ ਚਟਾਨ ਤੱਕ ਭਜਦੇ ਫਿਰਨ ਲਈ ਮਜਬੂਰ ਹੋ ਜਾਂਦਾ। ਪਰ ਉਹਨੇ ਕਦੇ ਵੀ ਹੌਸਲਾ ਨਾ ਛੱਡਿਆ। ਲੰਮੇ ਸਮੇਂ ਤੱਕ ਉਹਨੂੰ ਅਤੇ ਉਹਦੇ ਪਰਿਵਾਰ ਨੂੰ ਪਹਾੜ ਉੱਤੇ ਉੱਗੇ ਫੁੱਲ ਅਤੇ ਫਲ ਖਾ ਕੇ ਜਿਉਂਦਿਆਂ ਰਹਿਣਾ ਪਿਆ। ਜੰਗਲੀ ਜਾਨਵਰਾਂ ਅਤੇ ਜੰਗਲੀ ਆਦਮੀਆਂ ਦੇ ਵਿਚ ਰਹਿੰਦਿਆਂ ਪ੍ਰਤਾਪ ਬਹਾਦਰ ਅਮਰਾ (ਅਮਰ ਸਿੰਘ) ਨੂੰ ਆਪਣਾ ਸਮਰੱਥ ਤੇ ਕਾਬਲ ਉਤਰਾਧਿਕਾਰੀ ਬਣਨ ਦੀ ਸਿੱਖਿਆ ਦਿੰਦਾ ਰਿਹਾ। ਬੱਪਾ ਰਾਵਲ ਦੀ ਕੁਲ ਦਾ ਕੋਈ ਜੀਅ ਕਿਸੇ ਅੱਗੇ ਸਿਰ ਝੁਕਾਏ, ਉਹ ਇਹ ਗੱਲ ਬਰਦਾਸ਼ਤ ਹੀ ਨਹੀਂ ਸੀ ਕਰ ਸਕਦਾ। ਹਥਿਆਰ ਸੁੱਟਣ

ਅਤੇ ਮੁਗਲ ਬਾਦਸ਼ਾਹ ਨਾਲ ਖੂਨ ਦਾ ਸੰਬੰਧ ਕਾਇਮ ਕਰਕੇ ਅਮਨ ਤੇ ਸ਼ਾਂਤੀ ਦਾ ਜੀਵਨ ਬਿਤਾਉਣ ਦੀ ਹਰ ਪੇਸ਼ਕਸ਼ ਨੂੰ ਉਹਨੇ ਨਫਰਤ ਨਾਲ ਠੁਕਰਾ ਦਿੱਤਾ ਸੀ।

ਇਹ ਪ੍ਰਤਾਪ ਦੀ ਹੀ ਮਹਾਨਤਾ ਸੀ ਕਿ ਉਹਦੇ ਉੱਚੇ ਆਦਰਸ਼ਾਂ ਦੀ ਪ੍ਰਾਪਤੀ ਲਈ ਉਹਦੇ ਲੋਕ ਹਰ ਕੁਰਬਾਨੀ ਦੇਣ ਲਈ ਤਿਆਰ ਸਨ। ਤੇ ਉਹਨਾਂ ਦੀ ਇਹ ਤਤਪਰਤਾ ਅਨੇਕ ਵਰ੍ਹਿਆਂ ਉੱਤੇ ਫੈਲੀ ਹੋਈ ਹੈ। ਪ੍ਰਤਾਪ ਦੇ ਸਾਮੰਤਾਂ ਤੇ ਆਮ ਲੋਕਾਂ ਨੇ ਹਰ ਕਿਸਮ ਦੀਆਂ ਮੁਸ਼ਕਲਾਂ ਦਾ ਸਾਹਮਣਾ ਕੀਤਾ, ਪਰ ਆਪਣੇ ਰਾਜਾ ਦਾ ਸਾਥ ਨਾ ਛੱਡਿਆ। ਟਾੱਡ ਨੇ ਲਿਖਿਆ ਹੈ ਕਿ ਉਹਦੇ ਸਰਦਾਰਾਂ ਨੂੰ ਧਨ-ਸੰਪਤੀ ਦਾ ਬਹੁਤ ਲਾਲਚ ਦਿੱਤਾ ਗਿਆ, ਪਰ ਕਿਸੇ ਨੇ ਵੀ ਕਮਜ਼ੋਰੀ ਨਾ ਵਿਖਾਈ।

ਇਕ ਪਾਸੇ ਲੋਕਾਂ ਤੇ ਸੈਨਾ ਦੀ ਘੱਟ ਗਿਣਤੀ, ਪੁਰਾਣੇ ਸ਼ਸਤਰਾਂ, ਕਮਜ਼ੋਰ ਯੁੱਧ-ਪੈਂਤਰੇ, 'ਕੇਸਰੀਆ' ਤੇ 'ਜੌਹਰ' ਦੇ ਕਾਰਨ ਜਾਨ-ਮਾਲ ਦਾ ਹੋਇਆ ਨੁਕਸਾਨ ਸੀ ਅਤੇ ਦੂਜੇ ਪਾਸੇ, ਜੇ. ਐਮ. ਸ਼ੇਲਟ ਦੇ ਕਹਿਣ ਅਨੁਸਾਰ, ਰਾਣਾ ਦੇ ਆਦਰਸ਼ਾਂ ਦੀ ਖ਼ਾਤਰ ਹਰ ਕੁਰਬਾਨੀ ਦੇਣ ਲਈ ਸਾਰੀ ਜਨਤਾ ਦੀ ਤਤਪਰਤਾ ਸੀ। ਸਮੁੱਚਾ ਰਾਜ ਇਕ ਵਿਸ਼ਾਲ ਫ਼ੌਜ ਦੇ ਰੂਪ ਵਿਚ ਇਕਮੁੱਠ ਹੋ ਗਿਆ ਸੀ। ਚਿਤੌੜ ਦੀ ਹਾਰ ਤੋਂ ਬਾਅਦ ਵੀ ਮੇਵਾੜ ਦੀ ਜਨਤਾ ਆਪਣੇ-ਆਪ ਨੂੰ ਗ਼ੁਲਾਮ ਨਹੀਂ ਸੀ ਮੰਨਦੀ। ਜਦੋਂ ਅਬੁਲ ਫ਼ਜ਼ਲ ਨੇ ਆਪਣੀ ਰਚਨਾ 'ਆਈਨ' ਲਿਖੀ ਤਾਂ ਉਦੋਂ ਮੁਗਲਾਂ ਦੇ ਅਧੀਨ ਹੋ ਚੁੱਕੀਆਂ ਮੇਵਾੜ ਦੀਆਂ 24 'ਸਰਕਾਰਾਂ' ਵਿਚੋਂ 7 ਅਜਿਹੀਆਂ ਸਨ ਜਿਨ੍ਹਾਂ ਦਾ ਬੰਦੋਬਸਤ ਨਹੀਂ ਸੀ ਹੋ ਸਕਿਆ। ਇਹ ਤੋਂ ਇਹ ਲੱਗਦਾ ਹੈ ਕਿ ਜਿਨ੍ਹਾਂ ਨੂੰ ਮੁਗਲਾਂ ਨੇ 1568 ਵਿਚ ਜਿੱਤ ਲਿਆ ਸੀ ਉਹਨਾਂ ਉੱਤੇ ਵੀ ਪੂਰੀ ਤਰ੍ਹਾਂ ਕਬਜ਼ਾ ਨਹੀਂ ਸਨ ਕਰ ਸਕੇ। ਮੇਵਾੜ ਦੇ ਲੋਕਾਂ ਦੇ ਮਨਾਂ ਵਿਚ ਸਾਂਗਾ ਤੇ ਕੁੰਭਾ ਦੀ ਯਾਦ ਅਜੇ ਵੀ ਤਾਜ਼ਾ ਸੀ। ਉਹ ਅਜੇ ਵੀ ਰਾਣਿਆਂ ਨੂੰ ਹੀ ਆਪਣੇ ਆਗੂ ਮੰਨਦੇ ਸਨ। ਤੇ ਰਾਣਾ ਪ੍ਰਤਾਪ ਤਾਂ ਆਪਣੇ ਆਪ ਨੂੰ ਉਹਨਾਂ ਦਾ ਮਾਲਿਕ ਮੰਨਦਾ ਹੀ ਨਹੀਂ ਸੀ। ਉਹ ਤਾਂ ਆਪਣੇ-ਆਪ ਨੂੰ ਕੁਲ-ਦੇਵਤੇ ਸ੍ਰੀ ਏਕਲਿੰਗ ਜੀ ਦਾ ਪ੍ਰਤੀਨਿਧ ਮੰਨਦਾ ਸੀ। ਇਸੇ ਕਰਕੇ ਉਹਨੂੰ ਲੋਕਾ ਦਾ ਵਿਸ਼ਵਾਸ ਅਤੇ ਭਗਤੀ ਪ੍ਰਾਪਤ ਹੋਏ ਸਨ।

ਉਂਜ ਵੀ ਰਾਣਾ ਪ੍ਰਤਾਪ ਵਿਚ ਅਥਾਹ ਸਮਰੱਥਾ ਤੇ ਸ਼ਕਤੀ ਸੀ ਜਿਵੇਂ ਕਿ ਅਗਲੇ ਪੰਨਿਆਂ ਉੱਤੇ ਦਰਜ ਘਟਨਾਵਾਂ ਸਿੱਧ ਕਰਨਗੀਆਂ। ਸੰਸਕ੍ਰਿਤ ਪੁਸਤਕ "ਅਮਰ ਸਾਰ" ਵਿਚ ਪ੍ਰਤਾਪ ਦੀ ਸ਼ਖ਼ਸੀਅਤ ਦਾ ਇਵੇਂ ਵਰਣਨ ਕੀਤਾ ਗਿਆ ਹੈ : "ਉਹਦੇ ਸਰੀਰ ਉੱਤੇ ਅਤੇ ਹੱਥ ਦੀਆਂ ਲਕੀਰਾਂ ਉੱਤੇ ਹਾਥੀ, ਘੋੜੇ, ਮੱਛੀ, ਚੰਦ, ਸ਼ੰਖ, ਚੱਕਰ, ਪ੍ਰਵਾਲ, ਮੋਤੀ, ਮਣੀ, ਆਦਿ ਦੇ ਚਿੰਨ੍ਹ ਸਨ। ਇਸੇ ਕਰਕੇ ਉਹਦੇ ਵਿਚ ਐਸ਼, ਬਹਾਦਰੀ, ਨਿਮਰਤਾ, ਆਦਿ ਗੁਣ ਵੀ ਵਿਦਮਾਨ ਸਨ।

"ਉਹਦਾ ਵਿਸ਼ਾਲ ਸਰੀਰ ਤੇ ਦਮਕਦਾ ਮੱਥਾ ਤੇਜ ਤੇ ਲੱਛਮੀ ਦੇ ਨਿਵਾਸ-ਸਥਾਨ ਸਨ। ਉਹਦੇ ਤੇਜ ਨੂੰ ਵੇਖਦਿਆਂ ਹੀ ਅਭਿਮਾਨੀ ਰਾਜਿਆਂ ਨੂੰ ਆਪਣੀ ਹੈਂਕੜ ਛੱਡਣੀ ਪੈਂਦੀ ਸੀ।"

ਪ੍ਰਤਾਪ ਦੀ ਡੀਲ-ਡੌਲ ਤੇ ਨੁਹਾਰ ਬਾਰੇ ਕੋਈ ਵੇਰਵਾ ਨਹੀਂ ਮਿਲਦਾ। ਉਸ ਸਮੇਂ ਦਾ ਪ੍ਰਤਾਪ ਦਾ ਕੋਈ ਚਿੱਤਰ ਵੀ ਨਹੀਂ ਮਿਲਦਾ। ਪ੍ਰਤਾਪ ਦੇ ਵਿਛੋੜੇ ਤੋਂ

ਥੋੜ੍ਹੇ ਸਮੇਂ ਬਾਅਦ ਪ੍ਰਚਲਿਤ ਪਰੰਪਰਾਵਾਂ ਦੇ ਆਧਾਰ ਉੱਤੇ ਬਣਾਏ ਗਏ ਚਿੱਤਰਾਂ ਤੋਂ ਪਤਾ ਲੱਗਦਾ ਹੈ ਕਿ ਪ੍ਰਤਾਪ ਦੀ ਨੁਹਾਰ ਇਸ ਤਰ੍ਹਾਂ ਦੀ ਸੀ : ਲੰਮਾ ਕੱਦ, ਤੰਦਰੁਸਤ ਸਰੀਰ, ਵੱਡੀਆਂ-ਵੱਡੀਆਂ ਅੱਖਾਂ, ਦਗਦਾ ਚਿਹਰਾ, ਲੰਮੀਆਂ ਮੁੱਛਾਂ, ਲੰਮੇ ਹੱਥ, ਚੌੜੀ ਛਾਤੀ। ਉਹ ਦਾੜ੍ਹੀ ਨਹੀਂ ਸੀ ਰਖਦਾ, ਉਹਦਾ ਰੰਗ ਕਣਕ-ਵੰਨਾ ਸੀ। ਅਤੇ ਉਹਦੇ ਚਿਹਰੇ ਉੱਤੇ ਇਕ ਅਸਾਧਾਰਨ ਦਮਕ ਹੁੰਦੀ ਸੀ।

# 2. ਰਾਜ ਤਿਲਕ ਤੋਂ ਪਹਿਲਾਂ

ਜਦੋਂ ਪ੍ਰਤਾਪ ਰਾਜ-ਗੱਦੀ ਉੱਤੇ ਬੈਠਾ ਉਦੋਂ ਉਹਦੀ ਉਮਰ 31 ਵਰ੍ਹਿਆਂ ਤੋਂ ਵੱਧ ਸੀ। ਮਹਾਰਾਣਾ ਉਦੈ ਸਿੰਘ ਦੇ ਰਾਜ-ਕਾਲ ਵਿਚ ਮੇਵਾੜ ਦੇ ਇਤਿਹਾਸ ਵਿਚ ਜੋ ਉਤਾਰ-ਚੜ੍ਹਾਅ ਆਏ ਸਨ, ਉਹਨਾਂ ਨੂੰ ਪ੍ਰਤਾਪ ਨੇ ਤਿੰਨ ਵਰ੍ਹਿਆਂ ਦੀ ਉਮਰ ਤੋਂ ਹੀ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ। ਮੇਵਾੜ ਦੇ ਪ੍ਰਾਪਤ ਇਤਿਹਾਸ ਵਿਚ ਪ੍ਰਤਾਪ ਦੇ ਉਹਨਾਂ ਦਿਨਾਂ ਨਾਲ ਸੰਬੰਧਿਤ ਬਹੁਤੀ ਸਮੱਗਰੀ ਨਹੀਂ ਮਿਲਦੀ। ਪਰ ਇਸ ਗੱਲ ਦਾ ਜ਼ਿਕਰ ਜ਼ਰੂਰ ਮਿਲਦਾ ਹੈ ਕਿ ਉਦੈ ਸਿੰਘ ਦੇ ਸਮੇਂ ਵਿਚ ਮੇਵਾੜ ਦੇ ਇਤਿਹਾਸ ਵਿਚ ਜੋ ਦੋ ਸਭ ਤੋਂ ਵੱਡੇ ਫ਼ੈਸਲੇ ਲਏ ਗਏ ਸਨ, ਉਹਨਾਂ ਵਿਚ ਪ੍ਰਤਾਪ ਦਾ ਵੀ ਹੱਥ ਸੀ।

ਪ੍ਰਤਾਪ ਦੇ ਵੱਡੇ ਪੁੱਤਰ ਅਮਰ ਸਿੰਘ ਦਾ ਜਨਮ 16 ਮਾਰਚ 1559 ਨੂੰ ਹੋਇਆ। ਮਹਾਰਾਣਾ ਉਦੈ ਸਿੰਘ ਨੂੰ ਪੋਤੇ ਦੇ ਜਨਮ ਦੀ ਅਤਿਅੰਤ ਖ਼ੁਸ਼ੀ ਹੋਈ। ਕਈ ਤਰ੍ਹਾਂ ਦੀਆਂ ਖ਼ੁਸ਼ੀਆਂ ਮਨਾਈਆਂ ਗਈਆਂ, ਵੰਨਸੁਵੰਨੇ ਸਮਾਗਮ ਕੀਤੇ ਗਏ ਅਤੇ ਰਾਜ-ਦੇਵਤਾ ਸ੍ਰੀ ਇਕਲਿੰਗ ਜੀ ਦੇ ਦਰਸ਼ਨਾਂ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ। ਉਦੈ ਸਿੰਘ ਆਪਣੇ ਪ੍ਰਮੁੱਖ ਰਿਸ਼ਤੇਦਾਰਾਂ ਅਤੇ ਸਾਮੰਤਾਂ ਸਮੇਤ ਚਿਤੌੜ ਤੋਂ ਇਕਲਿੰਗ ਜੀ ਪਹੁੰਚਿਆ ਅਤੇ ਉੱਥੇ ਪੂਜਾ ਕਰਨ ਤੋਂ ਬਾਅਦ ਉਹ ਸਾਰੇ ਲੋਕ ਸ਼ਿਕਾਰ ਕਰਨ ਲਈ ਆਹੜ ਨਾਂ ਦੇ ਪਿੰਡ ਵੱਲ ਚਲੇ ਗਏ।

ਰਾਜਧਾਨੀ ਨੂੰ ਚਿਤੌੜ ਤੋਂ ਬਦਲ ਕੇ ਕਿਸੇ ਦੂਜੀ ਥਾਂ ਉੱਤੇ ਲਿਜਾਣ ਦੀ ਗੱਲ ਪਹਿਲਾਂ ਹੀ ਸੋਚੀ ਜਾ ਰਹੀ ਸੀ। ਚਿਤੌੜ ਉੱਤੇ ਸ਼ੇਰਸ਼ਾਹ ਦੇ ਹਮਲੇ ਦੇ ਸਮੇਂ ਤੋਂ ਤਾਂ ਇਹ ਗੱਲ ਵਿਸ਼ੇਸ਼ ਤੌਰ ਉੱਤੇ ਸੋਚੀ ਜਾ ਰਹੀ ਸੀ ਕਿਉਂਕਿ ਘੇਰਾ ਪੈਣ ਦੀ ਸੂਰਤ ਵਿਚ ਇਕੱਲੇ ਪਹਾੜ ਉੱਤੇ ਸਥਿਤ ਉਸ ਕਿਲ੍ਹੇ ਦੀ ਸੁਰੱਖਿਆ ਦਾ ਕੰਮ ਬਹੁਤ ਔਖਾ ਹੋ ਜਾਂਦਾ ਸੀ। ਆਸੇ-ਪਾਸੇ ਦੇ ਸਾਰੇ ਰਾਹ ਬੰਦ ਹੋ ਜਾਣ ਦੀ ਹਾਲਤ ਵਿਚ ਰਾਜਧਾਨੀ ਦਾ ਸੰਪਰਕ ਬਾਕੀ ਸਾਰੇ ਰਾਜ ਤੋਂ ਟੁੱਟ ਜਾਂਦਾ ਸੀ। ਰਾਜਧਾਨੀ ਵਿਚ ਫਸੇ ਲੋਕਾਂ ਨੂੰ ਰਸਦ ਪੁਚਾਉਣੀ ਵੀ ਅਸੰਭਵ ਹੋ ਜਾਂਦੀ ਸੀ। ਆਹੜ ਦੇ ਨੇੜੇ, ਪਹਾੜੀਆਂ ਵਿਚ ਘਿਰੇ ਸੁਰਮਈ ਮੈਦਾਨ ਨੂੰ ਵੇਖ ਕੇ ਉਦੈ ਸਿੰਘ ਦੇ ਮਨ ਵਿਚ ਇਹ ਖ਼ਿਆਲ ਆਇਆ ਕਿ ਇੱਥੇ ਨਵੀਂ ਰਾਜਧਾਨੀ ਬਣਾਈ ਜਾ ਸਕਦੀ ਹੈ। ਉਹਨੇ ਤੁਰੰਤ ਆਪਣੇ ਸਾਰੇ ਸਾਮੰਤਾਂ ਅਤੇ ਉੱਚ ਅਧਿਕਾਰੀਆਂ ਨਾਲ ਇਹ ਸਲਾਹ ਕੀਤੀ ਕਿ

ਪਹਾੜੀਆਂ ਵਿਚ ਘਿਰੇ ਇਸ ਸਥਾਨ ਉੱਤੇ ਰਾਜਧਾਨੀ ਬਣਾਉਣ ਉਪਰੰਤ ਇੱਥੇ ਰਸਦ ਪੁਚਾਉਣ ਵਿਚ ਕੋਈ ਮੁਸ਼ਕਲ ਹੋਵੇਗੀ ਜਾਂ ਨਹੀਂ। ਉਹਨਾਂ ਨੇ ਇਹ ਫ਼ੈਸਲਾ ਕੀਤਾ ਕਿ ਕੋਈ ਮੁਸ਼ਕਲ ਨਹੀਂ ਆਵੇਗੀ ਅਤੇ ਹਮਲਾ ਹੋਣ ਦੀ ਸੂਰਤ ਵਿਚ ਪਰਬਤੀ ਯੁੱਧ ਦੀ ਵੀ ਚੰਗੀ ਸੰਭਾਵਨਾ ਪ੍ਰਾਪਤ ਹੋਵੇਗੀ। ਸਾਰੇ ਹਾਜ਼ਰ ਲੋਕਾਂ ਨੇ ਮਹਾਰਾਜ ਦੇ ਵਿਚਾਰ ਦਾ ਸਮਰਥਨ ਕੀਤਾ ਅਤੇ ਇਸ ਵਿਚਾਰ ਨੂੰ "ਚੰਗਾ ਅਤੇ ਸਾਕਾਰ ਹੋਣ ਯੋਗ" ਵਿਚਾਰ ਕਿਹਾ। ਪ੍ਰਤਾਪ ਵੀ ਇਸ ਵਿਚਾਰ ਦੇ ਸਮਰਥਕਾਂ ਵਿਚ ਸ਼ਾਮਲ ਸੀ। ਇਵੇਂ ਮੇਵਾੜ ਦੀ ਰਾਜਧਾਨੀ ਨਵੀਂ ਥਾਂ ਉੱਤੇ ਬਣਾਉਣ ਦਾ ਫ਼ੈਸਲਾ ਅਤੇ ਉਹਦੇ ਲਈ ਥਾਂ ਦੀ ਚੋਣ ਦਾ ਕੰਮ ਪ੍ਰਤਾਪ ਦੇ ਪੁੱਤਰ ਦੇ ਜਨਮ ਦੇ ਜਸ਼ਨਾਂ ਵੇਲੇ ਕੀਤੀ ਗਈ ਸ਼ਿਕਾਰ-ਮੁਹਿੰਮ ਦੌਰਾਨ ਕੀਤੇ ਗਏ।

ਦੂਜਾ ਫ਼ੈਸਲਾ ਅਤਿਅੰਤ ਗੰਭੀਰ ਅਤੇ ਆਸਾਧਾਰਨ ਸੀ। 1567 ਦੀ ਗੱਲ ਹੈ। ਉਸ ਵੇਲੇ ਪ੍ਰਤਾਪ ਤਕਰੀਬਨ 27 ਵਰ੍ਹਿਆਂ ਦਾ ਸੀ। ਚਿਤੌੜ ਵਿਖੇ ਇਹ ਖ਼ਬਰ ਆਈ ਕਿ ਅਕਬਰ ਨੇ ਪੂਰੀ ਤਿਆਰੀ ਕਰਕੇ ਮੇਵਾੜ ਵੱਲ ਕੂਚ ਕਰ ਦਿੱਤਾ ਹੈ। ਉਦੈ ਸਿੰਘ ਨੂੰ ਦੱਸਿਆ ਗਿਆ ਕਿ ਬਾਦਸ਼ਾਹ ਦਾ ਚਿਤੌੜ ਉੱਤੇ ਹਮਲਾ ਕਰਨ ਦਾ ਇਰਾਦਾ ਹੈ।

ਉਦੈ ਸਿੰਘ ਨੇ ਆਪਣੇ ਸਾਮੰਤਾਂ ਨਾਲ ਸਲਾਹ-ਮਸ਼ਵਰਾ ਕੀਤਾ। ਔਖੀ ਘੜੀ ਸੀ, ਮੁਸ਼ਕਲ ਫ਼ੈਸਲੇ ਲੈਣੇ ਸਨ। ਮੇਵਾੜ ਉੱਤੇ ਕਈ ਹਮਲੇ ਹੋ ਚੁੱਕੇ ਸਨ। ਪਰ ਇਸ ਗੱਲ ਦਾ ਸਭਨਾਂ ਨੂੰ ਅਹਿਸਾਸ ਸੀ ਕਿ ਅਕਬਰ ਦਾ ਮੁਕਾਬਲਾ ਕਰਨਾ ਕਿੰਨਾ ਮੁਸ਼ਕਲ ਹੋਵੇਗਾ। ਬੀਤੇ ਦੇ ਅਨੁਭਵ ਨੂੰ ਅਤੇ ਭਵਿੱਖ ਦੇ ਖ਼ਤਰਿਆਂ ਨੂੰ ਧਿਆਨ ਵਿਚ ਰਖਦਿਆਂ ਸਾਰੇ ਲੋਕ ਚਿਤੌੜ ਦੀ ਰਾਖੀ ਦੀਆਂ ਵਿਉਂਤਾ ਬਣਾਉਣ ਲਈ ਚਿਤੌੜ ਵਿਖੇ ਇਕੱਠੇ ਹੋਏ। ਸਾਮੰਤਾਂ ਨੇ ਕਿਹਾ ਪਿਛਲੀਆਂ ਲੜਾਈਆਂ ਵਿਚ ਜਾਨ-ਮਾਲ ਦਾ ਬਹੁਤ ਨੁਕਸਾਨ ਹੋਇਆ ਹੈ ਤੇ ਇਸ ਕਰਕੇ ਮੇਵਾੜ ਦੀ ਸ਼ਕਤੀ ਘੱਟ ਗਈ ਹੈ। ਇਹ ਤਾਂ ਨਿਸਚਿਤ ਹੈ ਕਿ ਅਕਬਰ ਨਾਲ ਲੜਾਈ ਹੋਣ ਦੀ ਸੂਰਤ ਵਿਚ ਵੀ ਨੁਕਸਾਨ ਹੋਵੇਗਾ। ਇਸ ਲਈ ਮਹਾਰਾਣਾ ਨੂੰ ਆਪਣੇ ਪੁੱਤਰਾਂ ਤੇ ਰਾਣੀਆਂ ਸਮੇਤ ਚਿਤੌੜ ਛਡ ਕੇ ਮੇਵਾੜ ਦੇ ਪਰਬਤੀ ਖੇਤਰ ਵਿਚ ਚਲੇ ਜਾਣਾ ਚਾਹੀਦਾ ਹੈ। ਇਸ ਸਲਾਹ ਨੂੰ ਕੋਈ ਵੀ ਬਹਾਦੁਰ ਰਾਜਪੂਤ ਪ੍ਰਵਾਨ ਨਹੀਂ ਸੀ ਕਰ ਸਕਦਾ। ਉਦੈ ਸਿੰਘ ਨੇ ਕਿਹਾ ਕਿ ਰਾਜਕੁਮਾਰਾਂ ਅਤੇ ਰਾਣੀਆਂ ਨੂੰ ਜ਼ਰੂਰ ਸੁਰੱਖਿਅਤ ਥਾਂ ਉੱਤੇ ਭੇਜ ਦਿੱਤਾ ਜਾਵੇ, ਪਰ ਮੈਂ ਚਿਤੌੜ ਦੀ ਰੱਖਿਆ ਲਈ ਇੱਥੇ ਹੀ ਰਹਾਂਗਾ। ਇਹ ਗੱਲ ਸੁਣ ਕੇ ਵੱਡੇ ਰਾਜਕੁਮਾਰ ਪ੍ਰਤਾਪ ਨੇ ਬੇਨਤੀ ਕੀਤੀ ਕਿ ਮਹਾਰਾਣਾ ਨੂੰ ਚਿਤੌੜ ਵਿਚ ਰਹਿ ਕੇ ਆਪਣੇ-ਆਪ ਨੂੰ ਮੁਸੀਬਤ ਵਿਚ ਨਹੀਂ ਪਾਉਣਾ ਚਾਹੀਦਾ। ਪਰਬਤੀ ਪ੍ਰਦੇਸ਼ ਵਿਚ ਪਹੁੰਚਣ ਉੱਤੇ ਕਿਲ੍ਹੇ ਦੇ ਬਾਹਰੋਂ ਯੁੱਧ ਜਾਰੀ ਰੱਖਿਆ ਜਾ ਸਕਦਾ ਹੈ। ਚਿਤੌੜ ਵਿਚ ਮੈਂ ਖ਼ੁਦ ਰਹਾਂਗਾ ਅਤੇ ਇਹਦੀ ਰਾਖੀ ਦਾ ਭਾਰ ਆਪਣੇ ਨੌਜਵਾਨ ਮੋਢਿਆਂ ਉੱਤੇ ਚੁੱਕਾਂਗਾ। ਪ੍ਰਤਾਪ ਨੇ ਦੱਸਿਆ ਕਿ ਮੇਵਾੜ ਵਿਚ ਪਹਿਲਾਂ ਤੋਂ ਹੀ ਅਜਿਹੀ ਪਰੰਪਰਾ ਰਹੀ ਹੈ, ਪਰ ਮੇਵਾੜ ਦੇ ਸਰਦਾਰਾਂ ਨੇ ਮਹਾਰਾਣਾ ਦੀ ਅਤੇ ਵੱਡੇ ਰਾਜਕੁਮਾਰ ਦੀ ਸਲਾਹ ਨਾ ਮੰਨੀ। ਉਹਨਾਂ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਮਹਾਰਾਣਾ ਨੂੰ

ਰਾਜਕੁਮਾਰਾਂ ਤੇ ਰਾਣੀਆਂ ਸਮੇਤ ਚਿਤੌੜ ਛੱਡ ਕੇ ਚਲੇ ਜਾਣਾ ਚਾਹੀਦਾ ਹੈ ਕਿਉਂਕਿ ਪਿੱਛੇ ਵੀ ਤਾਂ ਆਰਾਮ ਨਾਲ ਰਾਜ ਕਰਨ ਦਾ ਸਮਾਂ ਨਹੀਂ ਹੈ। "ਮਰ ਕੇ ਅਤੇ ਮਾਰ ਕੇ ਅਸੀਂ ਆਪਣਾ ਬਦਲਾ ਲੈਣਾ ਹੈ, ਆਪਣਾ ਰਾਜ ਲੈਣਾ ਹੈ"। ਅੰਤ ਨੂੰ ਇਹੀ ਫ਼ੈਸਲਾ ਹੋਇਆ ਤੇ ਉਦੈ ਸਿੰਘ ਕਿਲ੍ਹੇ ਦੀ ਰਾਖੀ ਦਾ ਭਾਰ ਜਯਮਲ ਦੀ ਅਗਵਾਈ ਹੇਠ ਅੱਠ ਹਜ਼ਾਰ ਰਾਜਪੂਤਾਂ ਨੂੰ ਸੌਂਪ ਕੇ ਕੁਝ ਸਾਮੰਤਾਂ ਤੇ ਆਪਣੇ ਪਰਿਵਾਰ ਸਮੇਤ ਮੇਵਾੜ ਦੇ ਦੱਖਣੀ ਪਹਾੜੀ ਖੇਤਰ ਵਿਚ ਚਲਿਆ ਗਿਆ।

ਉਦੈ ਸਿੰਘ ਨੂੰ ਇਸ ਫ਼ੈਸਲੇ ਕਰਕੇ ਬਹੁਤ ਦੁੱਖ ਹੋਇਆ।

ਕੁਝ ਇਤਿਹਾਸਕਾਰਾਂ ਨੇ, ਵਿਸੇਸ਼ ਕਰਕੇ ਕਰਨਲ ਜੇਮਜ਼ ਟੌਡ, ਵਿੰਸੈਂਟ ਸਮਿਥ ਅਤੇ ਲਾਰੇਂਸ ਬਿਨਅਨ, ਆਦਿ ਨੇ ਉਦੈ ਸਿੰਘ ਦੀ ਇਸ ਫ਼ੈਸਲੇ ਕਰਕੇ ਬਹੁਤ ਆਲੋਚਨਾ ਕੀਤੀ ਹੈ। ਇਸ ਫ਼ੈਸਲੇ ਨੂੰ ਉਹਦੀ ਕਮਜ਼ੋਰੀ ਕਿਹਾ ਹੈ। ਉਹਨਾਂ ਨੇ ਲਿਖਿਆ ਹੈ ਕਿ ਮੇਵਾੜ ਦੇ ਰਾਜੇ ਵਿਚ ਰਾਜਾ ਵਾਲੇ ਗੁਣ ਨਾ ਹੋਣ ਕਰਕੇ ਮੇਵਾੜ ਦੇ ਮੰਦੇ ਦਿਨ ਆ ਗਏ ਸਨ। ਪਰ ਮਗਰੋਂ ਦੇ ਇਤਿਹਾਸਕਾਰਾਂ ਨੇ ਉਦੈ ਸਿੰਘ ਦੀ ਇਸ ਪ੍ਰਕਾਰ ਆਲੋਚਨਾ ਨਾ ਕੀਤੀ—ਉਹਨਾਂ ਨੇ ਮਹਿਸੂਸ ਕੀਤਾ ਕਿ ਇਹ ਫ਼ੈਸਲੇ ਦੀ ਲੋੜ ਸੀ।

ਇਹ ਹੋਰ ਵੀ ਧਿਆਨ ਦੇਣ ਯੋਗ ਗੱਲ ਹੈ ਕਿ ਕਿਸੇ ਸਮਕਾਲੀ ਇਤਿਹਾਸਕਾਰ ਨੇ ਉਦੈ ਸਿੰਘ ਦੀ ਆਲੋਚਨਾ ਨਹੀਂ ਕੀਤੀ ਤੇ ਨਾ ਹੀ ਕਿਸੇ ਨੇ ਉਹਨੂੰ ਗ਼ੱਦਾਰ ਜਾਂ ਬੁਜ਼ਦਿਲ ਕਿਹਾ। ਬਦਾਯੂਨੀ, ਅਬੁਲ ਫ਼ਜ਼ਲ ਤੇ ਨਿਜ਼ਾਮੁਦੀਨ ਵਰਗੇ ਸਮਕਾਲੀ ਲੇਖਕਾਂ ਨੇ ਵੀ ਇਸ ਫ਼ੈਸਲੇ ਲਈ ਕਿਤੇ ਵੀ ਉਦੈ ਸਿੰਘ ਦੀ ਆਲੋਚਨਾ ਨਹੀਂ ਕੀਤੀ, ਹਾਲਾਂ ਕਿ ਉਹ ਆਲੋਚਨਾ ਦਾ ਕੋਈ ਮੌਕਾ ਹੱਥੋਂ ਨਹੀਂ ਸਨ ਜਾਣ ਦਿੰਦੇ।

ਜਿਵੇਂ ਉਪਰ ਲਿਖਿਤ ਤੋਂ ਸਪੱਸ਼ਟ ਹੈ, ਇਹ ਫ਼ੈਸਲੀ ਉਦੈ ਸਿੰਘ ਦਾ ਆਪਣਾ ਫ਼ੈਸਲਾ ਨਹੀਂ ਸੀ। ਡਾ. ਗੋਪੀਨਾਥ ਸਰਮਾ ਨੇ ਲਿਖਿਆ ਹੈ ਕਿ ਉਦੈ ਸਿੰਘ ਨੇ ਇਸ ਸਲਾਹ ਦਾ ਸਵਾਗਤ ਨਹੀਂ ਸੀ ਕੀਤਾ—ਉਹਨੇ ਤਾਂ ਆਮ ਰਾਇ ਸਾਹਮਣੇ ਸਿਰ ਝੁਕਾਇਆ ਸੀ। ਉਹਨੇ ਆਪਣੇ ਸਾਮੰਤਾਂ ਦੀ ਸਾਂਝੀ ਰਾਇ ਨੂੰ ਪ੍ਰਵਾਨ ਕੀਤਾ—ਥੋੜ੍ਹੇ ਜਿਹੇ ਵੀ ਮਤਭੇਦ ਨਾਲ ਹਾਲਤ ਵਿਗੜ ਸਕਦੀ ਸੀ। ਇਹ ਜ਼ਰੂਰੀ ਸੀ ਕਿ ਦੁਸ਼ਮਣ ਦਾ ਮੁਕਾਬਲਾ ਕਿਲ੍ਹੇ ਦੇ ਅੰਦਰੋਂ ਅਤੇ ਕਿਲ੍ਹੇ ਦੇ ਬਾਹਰੋਂ ਸਾਂਝੇ ਮੋਰਚੇ ਰਾਹੀਂ ਕੀਤਾ ਜਾਵੇ। ਇਸ ਤਰ੍ਹਾਂ ਰਾਜਨੀਤਕ ਕਾਰਨਾਂ ਤੋਂ ਮਜਬੂਰ ਹੋ ਕੇ ਰਾਣਾ ਉਦੈ ਸਿੰਘ ਨੇ ਚਿਤੌੜਗੜ੍ਹ ਤੋਂ ਵਿਦਾਈ ਲਈ ਸੀ।[1] ਸ੍ਰੀ ਸ਼ੇਲਟ ਨੇ ਇਹ ਗੱਲ ਸਪੱਸ਼ਟ ਕੀਤੀ ਹੈ ਕਿ ਜੀਹਦੇ ਮੋਢਿਆਂ ਉੱਤੇ ਸਿਸੋਦੀਆ ਕੁਲ ਦੀ ਅਗਵਾਈ ਦਾ ਭਾਰ ਸੀ ਉਹਦੇ ਲਈ ਨਿਸਚੇ ਹੀ ਇਹ ਇਕ ਸੁੱਖਦਾਇਕ ਫ਼ੈਸਲਾ ਸੀ। ਉਦੈ ਸਿੰਘ ਨੇ ਆਪਣੇ ਵਿਅਕਤੀਗਤ ਗੌਰਵ ਦੀ ਚਿੰਤਾ ਛੱਡ ਕੇ ਰਾਜ ਦੇ ਹਿੱਤਾਂ ਨੂੰ ਅਹਿਮੀਅਤ ਦਿੱਤੀ ਸੀ।[2]

1. ਮੇਵਾੜ ਐਂਡ ਦਿ ਮੁਗਲ ਐਂਮਪਤਰਜ਼ (1954, ਪੰਨਾ 68-69)
2. ਅਕਬਰ (1959, ਪੰਨਾ 101)

ਹੁਣ ਦੋ ਮੋਰਚੇ ਸੰਭਾਲਣੇ ਸਨ—ਇਕ ਕਿਲ੍ਹੇ ਦੇ ਅੰਦਰੋਂ ਤੇ ਦੂਜਾ ਕਿਲ੍ਹੇ ਦੇ ਬਾਹਰੋਂ। ਇਕ ਪਾਸੇ ਤਾਂ ਕਿਲ੍ਹੇ ਦੀ ਰਾਖੀ ਦਾ ਪੂਰਾ ਯਤਨ ਕਰਨਾ ਸੀ। ਤੇ ਦੂਜੇ ਪਾਸੇ ਹਮਲਾਵਰਾਂ ਵਿਰੁੱਧ ਗੁਰੀਲਾ ਯੁੱਧ ਜਾਰੀ ਰਖਣਾ ਸੀ ਅਤੇ ਰਸਦ ਪੁਚਾਉਣ ਵਾਲੇ ਸਾਰੇ ਮਾਰਗ ਬੰਦ ਕਰ ਦੇਣੇ ਸਨ ਜਾਂ ਕੱਟ ਦੇਣੇ ਸਨ ਤਾਂ ਜੋ ਹਮਲਾਵਰ ਰਾਣਾ ਨੂੰ ਮਾਰ ਕੇ ਜਾਂ ਗ੍ਰਿਫ਼ਤਾਰ ਕਰਕੇ ਸਾਰੇ ਮੇਵਾੜ ਨੂੰ ਹਾਰ ਦੇ ਮੂੰਹ ਵੱਲ ਨਾ ਧੱਕ ਸਕਣ। ਮੇਵਾੜ ਦੇ ਇਸ ਬਹੁਤ ਹੀ ਕਾਰਗਰ ਯੁੱਧ ਪੈਂਤਰੇ ਕਰਕੇ ਹੀ ਅਕਬਰ ਨੂੰ ਰਾਣਾ ਦੀ ਗ੍ਰਿਫ਼ਤਾਰੀ ਲਈ ਆਪਣੇ ਵਿਸ਼ਵਾਸਜੋਗ ਸੈਨਾਪਤੀ ਹੁਸੈਨ ਕੁਲੀ ਖਾਂ ਨੂੰ ਉਸ ਵੇਲੇ ਭੇਜਣਾ ਪਿਆ ਸੀ, ਜਦੋਂ ਉਹ ਆਪ ਚਿਤੌੜ ਦੀ ਘੇਰਾਬੰਦੀ ਵਿਚ ਲੱਗਿਆ ਹੋਇਆ ਸੀ। ਹੁਸੈਨ ਕੁਲੀ ਖਾਂ ਰਾਣਾ ਨੂੰ ਗ੍ਰਿਫ਼ਤਾਰ ਕਰਨ ਵਿਚ ਸਫ਼ਲ ਨਾ ਹੋਇਆ। ਪਰ ਅਕਬਰ ਨੇ ਚਿਤੌੜ ਜਿੱਤ ਲਿਆ।

ਇਹਨਾਂ ਫ਼ੈਸਲਿਆਂ ਨਾਲ ਪ੍ਰਤਾਪ ਦਾ ਜੋ ਸੰਬੰਧ ਸੀ, ਉਹਨੂੰ ਸਮਝ ਲੈਣਾ ਜ਼ਰੂਰੀ ਹੈ। ਇਹਦੇ ਲਈ ਚਾਹੇ ਉਦੈ ਸਿੰਘ ਨੂੰ ਜ਼ਿੰਮੇਵਾਰ ਠਹਿਰਾਇਆ ਜਾਏ, ਪਰ ਇਹਦੇ ਵਿਚ ਪ੍ਰਤਾਪ ਦਾ ਵੀ ਥੋੜ੍ਹਾ-ਬਹੁਤ ਹੱਥ ਸੀ। ਉਦੈ ਸਿੰਘ ਉਸ ਵੇਲੇ ਰਾਜਾ ਸੀ, ਪਰ ਪ੍ਰਤਾਪ ਉਹਦਾ ਨੌਜਵਾਨ ਉਤਰਾਧਿਕਾਰੀ ਸੀ ਅਤੇ ਇਸ ਅਹਿਮ ਫ਼ੈਸਲੇ ਸਮੇਂ ਹਾਜ਼ਿਰ ਸੀ। ਉਹ ਵੀ ਹਾਲਤਾਂ ਹੱਥੋਂ ਉਵੇਂ ਹੀ ਮਜਬੂਰ ਸੀ ਜਿਵੇਂ ਉਹਦਾ ਪਿਤਾ, ਮੇਵਾੜ ਦਾ ਰਾਣਾ ਮਜਬੂਰ ਸੀ। ਮੇਵਾੜ ਵਿਚ ਇਹ ਪੁਰਾਣੀ ਪਰੰਪਰਾ ਚਲੀ ਆ ਰਹੀ ਸੀ ਕਿ ਮਹਾਰਾਣਾ ਨੂੰ ਅਹਿਮ ਫ਼ੈਸਲੇ ਸਾਮੰਤਾਂ, ਪ੍ਰਮੁੱਖ ਨਾਗਰਿਕਾਂ ਤੇ ਉੱਚ ਅਧਿਕਾਰੀਆਂ ਦੀ ਸਹਿਮਤੀ ਨਾਲ ਹੀ ਕਰਨੇ ਪੈਂਦੇ ਸਨ। ਮਹਾਰਾਣਾ ਨੂੰ ਸਭ ਵਰਗਾਂ ਦੇ ਨਿਰੰਤਰ ਮਿਲਦੇ ਰਹੇ ਸਨੇਹ ਤੇ ਸਹਿਯੋਗ ਦਾ ਇਹੀ ਭੇਤ ਹੈ। ਪ੍ਰਤਾਪ ਨੂੰ ਰਾਜ ਤਿਲਕ ਵਾਲੇ ਦਿਨ ਹੀ ਇਹਦੇ ਲਾਭ ਦਾ ਅਨੁਭਵ ਹੋਇਆ ਸੀ।

# 3. ਮੇਵਾੜ ਦਾ ਸੁਭਾਗ

ਬਹੁ ਵਿਆਹ ਸਦਾ ਹੀ ਸਮੱਸਿਆਵਾਂ ਖੜ੍ਹੀਆਂ ਕਰਦਾ ਹੈ—ਰਾਜੇ-ਮਹਾਰਾਜੇ ਵੀ ਇਹਨਾਂ ਸਮੱਸਿਆਵਾਂ ਤੋਂ ਬਚੇ ਨਹੀਂ ਰਹਿੰਦੇ।

ਮਹਾਰਾਣਾ ਉਦੇ ਸਿੰਘ ਦੇ 24 ਪੁੱਤਰ ਸਨ। ਪ੍ਰਤਾਪ ਸਭ ਤੋਂ ਵੱਡਾ ਪੁੱਤਰ ਸੀ ਅਤੇ ਪਰੰਪਰਾ ਅਨੁਸਾਰ ਰਾਜ ਦਾ ਅਧਿਕਾਰੀ ਸੀ। ਉਦੈ ਸਿੰਘ ਦੀਆਂ 18 ਰਾਣੀਆਂ ਵਿਚੋਂ ਪ੍ਰਤਾਪ ਦੀ ਮਾਤਾ ਸਭ ਤੋਂ ਵੱਡੀ ਸੀ। ਉਦੈ ਸਿੰਘ ਨੇ ਪ੍ਰੇਮ ਅਤੇ ਮੋਹ ਵਿਚ ਫਸ ਕੇ ਆਪਣੀ ਕੁਲ-ਪਰੰਪਰਾ ਤੇ ਨੀਤੀ ਨੂੰ ਭੁਲਾ ਦਿੱਤਾ ਸੀ, ਪਰ ਸਾਮੰਤਾਂ ਨੇ ਪ੍ਰਤਾਪ ਦਾ ਪੱਖ ਪੂਰਿਆ। ਸਾਮੰਤਾਂ ਦਾ ਫ਼ੈਸਲਾ ਹੀ ਸਰਵੋਤਮ ਹੁੰਦਾ ਸੀ ਅਤੇ ਉਹਨਾਂ ਨੇ ਪ੍ਰਤਾਪ ਨੂੰ ਰਾਜ ਦੇ ਉਤਰਾਧਿਕਾਰੀ ਵਜੋਂ ਪ੍ਰਵਾਨ ਕੀਤਾ।

ਉਦੈ ਸਿੰਘ ਇਹ ਫ਼ੈਸਲਾ ਕਰ ਚੁੱਕਾ ਸੀ ਕਿ ਰਾਜ ਪ੍ਰਤਾਪ ਨੂੰ ਨਹੀਂ, ਨਿੱਕੇ ਪੁੱਤਰ ਜਗਮਾਲ ਨੂੰ ਮਿਲੇਗਾ। ਇਹਦਾ ਕਾਰਨ ਇਹ ਸੀ ਕਿ ਜਗਮਾਲ ਦੀ ਮਾਂ ਛੋਟੀ ਰਾਣੀ ਭਾਟਿਆਣੀ ਨੂੰ ਉਹ ਵਿਸ਼ੇਸ਼ ਪਿਆਰ ਕਰਦਾ ਸੀ। ਪਰ ਉਹ ਇਸ ਗੱਲੋਂ ਸੁਚੇਤ ਸੀ ਕਿ ਇਸ ਫ਼ੈਸਲੇ ਦਾ ਸਖ਼ਤ ਵਿਰੋਧ ਹੋਵੇਗਾ। ਇਸ ਲਈ ਉਹਨੇ ਆਪਣੇ ਮਨ ਦੇ ਫ਼ੈਸਲੇ ਨੂੰ ਗੁਪਤ ਹੀ ਰਖਿਆ।

28 ਫ਼ਰਵਰੀ 1572 ਨੂੰ ਉਦੈਪੁਰ ਤੋਂ 16 ਮੀਲ ਉੱਤਰ-ਪੱਛਮ ਵਿਚ, ਗੋਗੂੰਦਾ ਵਿਖੇ ਉਦੈ ਸਿੰਘ ਦੀ ਮੌਤ ਹੋ ਗਈ। ਉਹਦੀ ਅੰਤਿਮ ਰਸਮ ਵਿਚ ਜਗਮਾਲ ਨੂੰ ਛੱਡ ਕੇ ਸਾਰੇ ਸ਼ਾਮਲ ਹੋਏ। ਜਗਮਾਲ ਦੀ ਗ਼ੈਰ-ਹਾਜ਼ਰੀ ਸਭ ਨੂੰ ਰੜਕੀ। ਮੇਵਾੜ ਵਿਚ ਇਹ ਪਰੰਪਰਾ ਸੀ ਕਿ ਰਾਜਾ ਦਾ ਉਤਰਾਧਿਕਾਰੀ ਉਹਦੀਆਂ ਅੰਤਿਮ ਰਸਮਾਂ ਵਿਚ ਸ਼ਾਮਿਲ ਨਹੀਂ ਸੀ ਹੁੰਦਾ। ਉਦੈ ਸਿੰਘ ਦੇ ਇਕ ਪੁੱਤਰ ਸਗਰ ਨੂੰ ਪੁੱਛਿਆ ਗਿਆ ਕਿ ਜਗਮਾਲ ਕਿੱਥੇ ਹੈ ਤਾਂ ਉਹਨੇ ਐਲਾਨ ਕੀਤਾ ਕਿ "ਸਵਰਗਵਾਸੀ ਮਹਾਰਾਣਾ ਨੇ ਉਹਨੂੰ ਰਾਜ ਦਾ ਮਾਲਿਕ ਥਾਪਿਆ ਹੈ।"

ਇਸ ਐਲਾਨ ਦੀ ਤੁਰਤ ਪ੍ਰਤੀਕ੍ਰਿਆ ਹੋਈ। ਹਾਜ਼ਿਰ ਸਰਦਾਰਾਂ ਵਿਚੋਂ ਅਕਛਯਰਾਜ ਸੋਨਗਰਾ ਨੇ ਸਭ ਤੋਂ ਪਹਿਲਾਂ ਪ੍ਰਤੀਕਰਮ ਪ੍ਰਗਟਾਇਆ। ਉਹਨੇ ਰਾਵਤ ਕ੍ਰਿਸ਼ਨਦਾਸ ਅਤੇ ਰਾਵਤ ਸਾਂਗਾ ਨੂੰ ਕਿਹਾ ਕਿ ਤੁਸੀਂ ਚੂੰਡਾ ਦੇ ਪੋਤੇ ਹੋ ਅਤੇ ਉਤਰਾਧਿਕਾਰੀ ਦਾ ਫ਼ੈਸਲਾ ਤੁਹਾਡੀ ਸਹਿਮਤੀ ਨਾਲ ਹੋਣਾ ਚਾਹੀਦਾ ਸੀ। ਜਦੋਂ ਚੂੰਡਾ ਨੇ ਆਪਣਾ ਰਾਜ-ਅਧਿਕਾਰ ਛੱਡ ਕੇ ਮੇਵਾੜ ਮਹਾਰਾਣਾ ਨੂੰ ਸੌਂਪਣ ਦਾ ਫ਼ੈਸਲਾ

ਕੀਤਾ ਸੀ, ਉਦੋਂ 'ਪਾਟ' (ਰਾਜ) ਦਾ ਮਾਲਿਕ ਮਹਾਰਾਣਾ ਨੂੰ ਮੰਨਿਆ ਜਾਂਦਾ ਸੀ ਅਤੇ 'ਫਾਟ' (ਰਾਜ-ਪ੍ਰਬੰਧ) ਦੇ ਪ੍ਰਮੁੱਖ ਅਧਿਕਾਰੀ ਚੂੰਡਾ ਅਤੇ ਉਹਦੇ ਵੰਸ਼ਜ ਸਨ। ਰਾਜ ਪ੍ਰਬੰਧ ਦਾ ਕੰਮ ਉਹਨਾਂ ਦੀ ਸਹਿਮਤੀ ਨਾਲ ਹੀ ਹੁੰਦਾ ਆ ਰਿਹਾ ਸੀ। ਅਕਛਯਰਾਜ ਨੇ ਚੂੰਡੇ ਦੇ ਵੰਸ਼ਜਾਂ ਦਾ ਇਸੇ ਗੱਲ ਵੱਲ ਧਿਆਨ ਦਿਵਾਇਆ ਸੀ।

ਅਕਛਯਰਾਜ ਨੇ ਇਹ ਵੀ ਕਿਹਾ ਕਿ "ਅਕਬਰ ਵਰਗਾ ਦੁਸ਼ਮਣ ਪਿੱਛੇ ਲਗਿਆ ਹੋਇਆ ਹੈ, ਚਿਤੌੜ ਹੱਥੋਂ ਨਿਕਲ ਗਿਆ ਹੈ, ਮੇਵਾੜ ਉੱਜੜ ਰਿਹਾ ਹੈ ਤੇ ਹੁਣ ਇਹ ਘਰੇਲੂ ਲੜਾਈ ਸ਼ੁਰੂ ਹੋ ਗਈ ਤਾਂ ਫੇਰ ਇਸ ਰਾਜ ਦੀ ਬਰਬਾਦੀ ਤਾਂ ਨਿਸਚਿਤ ਹੀ ਹੈ" ("ਵੀਰ ਵਿਨੋਦ"—ਪੰਨਾ 145)। ਸਾਰੇ ਸਰਦਾਰਾਂ ਦੇ ਮਨਾਂ ਵਿਚ ਅਜਿਹੇ ਹੀ ਵਿਚਾਰ ਸਨ। ਇਹ ਗੱਲ ਤਾੜ ਕੇ ਰਾਵਤ ਕ੍ਰਿਸ਼ਨਦਾਸ ਅਤੇ ਸਾਂਗਾ ਨੇ ਇਹ ਪੁੱਛਿਆ ਕਿ "ਰਾਜਕੁਮਾਰ ਨੂੰ ਜੇ ਹੱਕਦਾਰ ਸਮਝਿਆ ਜਾਏ ਤਾਂ ਬਹਾਦਰ ਪ੍ਰਤਾਪ ਸਿੰਘ ਦਾ ਕੀ ਕਸੂਰ ਹੈ ਕਿ ਉਹਨੂੰ ਹੱਕ ਤੋਂ ਵੰਚਿਤ ਕੀਤਾ ਜਾਵੇ ?" ਇਹ ਕੇਵਲ ਸਵਾਲ ਨਹੀਂ ਸੀ, ਸਗੋਂ ਉਹਨਾਂ ਦਾ ਫ਼ੈਸਲਾ ਸੀ।

ਜਗਮਾਲ ਆਪਣਾ ਰਾਜਤਿਲਕ ਕਰਵਾ ਰਿਹਾ ਸੀ ਅਤੇ ਪ੍ਰਤਾਪ ਮੇਵਾੜ ਨੂੰ ਸਦਾ ਲਈ ਛੱਡ ਕੇ ਚਲੇ ਜਾਣ ਦੀ ਤਿਆਰੀ ਕਰ ਰਿਹਾ ਸੀ। ਇਸ ਬੇਇੱਜ਼ਤੀ ਨੂੰ ਬਰਦਾਸ਼ਤ ਕਰਨਾ ਉਹਦੇ ਵੱਸ ਤੋਂ ਬਾਹਰ ਦੀ ਗੱਲ ਸੀ। ਆਪਣੇ ਅਧਿਕਾਰ ਦੀ ਖ਼ਾਤਰ ਉਹ ਆਪਣੇ ਰਾਜ ਦੀ ਧਰਤੀ ਉੱਤੇ ਆਪਣੇ ਹੀ ਭਾਈਬੰਦਾਂ ਦਾ ਖ਼ੂਨ ਨਹੀਂ ਸੀ ਵਹਾਉਣਾ ਚਾਹੁੰਦਾ ਤੇ ਨਾ ਹੀ ਉਹ ਇਸ ਸੰਕਟ ਦੇ ਸਮੇਂ ਫੁੱਟ ਦੇ ਬੀ ਬੀਜਣੇ ਚਾਹੁੰਦਾ ਸੀ। ਉਹਨੇ ਸੋਚਿਆ ਕਿ ਇੱਥੋਂ ਚਲੇ ਜਾਣਾ ਹੀ ਸਭ ਤੋਂ ਠੀਕ ਗੱਲ ਹੈ। ਜਦੋਂ ਉਹਦੀ ਇੱਥੇ ਲੋੜ ਹੀ ਨਹੀਂ ਤਾਂ ਇੱਥੇ ਰਿਹਾ ਹੀ ਕਿਉਂ ਜਾਏ ?

ਪਰ ਅੰਤ ਨੂੰ ਜਗਮਾਲ ਨੂੰ ਹੀ ਜਾਣਾ ਪਿਆ ਜੋ ਬਿਨਾਂ ਕਿਸੇ ਅਧਿਕਾਰ ਦੇ ਗੱਦੀ ਉਤੇ ਬੈਠ ਗਿਆ ਸੀ। ਉਦੈ ਸਿੰਘ ਦੀਆਂ ਅੰਤਿਮ ਰਸਮਾਂ ਤੋਂ ਬਾਅਦ ਜਦੋਂ ਸਰਦਾਰ ਅਤੇ ਸਾਰੇ ਰਿਸ਼ਤੇਦਾਰ ਪਰਤੇ ਤਾਂ ਉਹਨਾਂ ਨੇ ਜਗਮਾਲ ਨੂੰ ਬਾਹੋਂ ਫੜ ਕੇ ਗੱਦੀ ਤੋਂ ਉਠਾ ਦਿੱਤਾ ਤੇ ਪ੍ਰਤਾਪ ਨੂੰ ਬਿਠਾ ਦਿੱਤਾ। ਉਹਨਾਂ ਨੇ ਜਗਮਾਲ ਨੂੰ ਕਿਹਾ ਕਿ ਤੇਰੀ ਥਾਂ ਰਾਜਗੱਦੀ ਉੱਤੇ ਨਹੀਂ, ਸਗੋਂ ਰਾਜਗੱਦੀ ਦੇ ਸਾਹਮਣੇ ਹੈ। (ਮੇਵਾੜ ਵਿਚ ਮਹਾਰਾਣਾ ਦੇ ਭਰਾ ਗੱਦੀ ਦੇ ਸਾਹਮਣੇ ਬੈਠਿਆ ਕਰਦੇ ਸਨ।)

ਜਗਮਾਲ ਨੂੰ ਗੱਦੀ ਤੋਂ ਉਠਾਇਆ ਗਿਆ ਤਾਂ ਉਹਨੇ ਮਨ ਵਿਚ ਬਦਲਾ ਲੈਣ ਦਾ ਫ਼ੈਸਲਾ ਕਰ ਲਿਆ। ਖੁੱਲ੍ਹ ਕੇ ਵਿਰੋਧ ਕਰਨ ਦੀ ਉਹਦੇ ਵਿਚ ਹਿੰਮਤ ਨਹੀਂ ਸੀ। ਉਹ ਮੇਵਾੜ ਵਿਚੋਂ ਨਿਕਲ ਗਿਆ ਤੇ ਮੁਗਲਾਂ ਦੇ ਸ਼ਾਸਨ ਵਿਚ ਚਲਿਆ ਗਿਆ। ਇਹ ਚੰਗਾ ਹੀ ਹੋਇਆ ਕਿ ਉਹਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ ਸੀ, ਨਹੀਂ ਤਾਂ ਸ਼ਾਇਦ ਉਹ ਸਾਰਾ ਮੇਵਾੜ ਹੀ ਮੁਗਲਾਂ ਨੂੰ ਭੇਟ ਕਰ ਦਿੰਦਾ ਤੇ ਅੱਜ ਉਹਦਾ ਇਤਿਹਾਸ ਕੁਝ ਹੋਰ ਹੀ ਹੁੰਦਾ।

ਇਹ ਮੇਵਾੜ ਦਾ ਸੁਭਾਗ ਸੀ ਕਿ ਉਹਨੂੰ ਅਜਿਹਾ ਰਾਜਾ ਮਿਲ ਗਿਆ ਜੀਹਦੀ ਉਸ ਹਾਲਤ ਵਿਚ ਲੋੜ ਸੀ। ਪ੍ਰਤਾਪ ਨੂੰ ਗੱਦੀ ਉੱਤੇ ਬਿਠਾਉਣ ਤੋਂ ਮਗਰੋਂ ਸਾਮੰਤਾਂ ਨੂੰ ਕਿਸੇ ਕਿਸਮ ਦੇ ਵਿਰੋਧ ਦਾ ਸਾਹਮਣਾ ਨਾ ਕਰਨਾ ਪਿਆ। ਸਪੱਸ਼ਟ ਹੈ ਕਿ ਪ੍ਰਤਾਪ

ਦੇ ਗੁਣਾਂ ਤੇ ਯੋਗਤਾ ਉੱਤੇ ਸਭਨਾਂ ਨੂੰ ਵਿਸ਼ਵਾਸ ਸੀ। ਤੇ ਲੋਕ ਉਹਨੂੰ ਰਾਜ ਦਾ ਯੋਗ ਹੀ ਨਹੀਂ, ਅਤਿ-ਯੋਗ ਅਧਿਕਾਰੀ ਮੰਨਦੇ ਸਨ।

ਗੋਗੂੰਦਾ ਵਿਖੇ ਗੱਦੀ ਉੱਤੇ ਬੈਠਣ ਤੋਂ ਮਗਰੋਂ ਰਾਣਾ ਪ੍ਰਤਾਪ ਰਾਜਧਾਨੀ ਕੁੰਭਲਗੜ੍ਹ ਆ ਗਿਆ ਜਿੱਥੇ ਉਹਦਾ ਪਰੰਪਰਾ ਅਨੁਸਾਰ ਰਾਜਤਿਲਕ ਕੀਤਾ ਗਿਆ। ਚਿਤੌੜ ਵਿਚੋਂ ਨਿਕਲਣ ਤੋਂ ਬਾਅਦ ਉਦੈ ਸਿੰਘ ਚਾਰ ਮਹੀਨੇ ਰਾਜਪੀਪਲਾ ਵਿਖੇ ਰਿਹਾ ਸੀ। ਉੱਥੋਂ ਉਹ ਉਦੈਪੁਰ ਚਲਿਆ ਗਿਆ ਸੀ ਜਿੱਥੇ ਬਾਦਸ਼ਾਹੀ ਫ਼ੌਜਾਂ ਹਮਲਾ ਕਰਨ ਹੀ ਵਾਲੀਆਂ ਸਨ। ਇਸ ਕਰਕੇ ਉਹ ਉਦੈਪੁਰ ਤੋਂ ਕੁੰਭਲਗੜ੍ਹ ਚਲਿਆ ਗਿਆ ਤੇ ਉਹਨੂੰ ਆਪਣੀ ਰਾਜਧਾਨੀ ਬਣਾਇਆ। ਬਾਦਸ਼ਾਹੀ ਫ਼ੌਜਾਂ ਦਾ ਚੰਗੀ ਤਰ੍ਹਾਂ ਮੁਕਾਬਲਾ ਕਰਨ ਲਈ 1570 ਵਿਚ ਉਹ ਗੋਗੂੰਦਾ ਵਿਖੇ ਚਲਿਆ ਗਿਆ ਸੀ। ਇਵੇਂ ਗੋਗੂੰਦਾ ਮੇਵਾੜ ਦੀ ਅਸਥਾਈ ਰਾਜਧਾਨੀ ਬਣ ਗਿਆ ਸੀ। ਤੇ ਉੱਥੇ ਹੀ ਉਦੈ ਸਿੰਘ ਨੇ ਪ੍ਰਾਣ ਤਿਆਗੇ ਸਨ ਤੇ ਉੱਥੇ ਹੀ ਪ੍ਰਤਾਪ ਦਾ ਰਾਜਤਿਲਕ ਹੋਇਆ ਸੀ।

# 4. ਮਿੱਤਰਤਾ ਦੇ ਯਤਨ

ਗੱਦੀ ਉੱਤੇ ਬੈਠਦਿਆਂ ਹੀ ਮਹਾਰਾਣਾ ਪ੍ਰਤਾਪ ਸਿੰਘ ਨੇ ਮੇਵਾੜ ਦੇ ਉਹਨਾਂ ਖਿੰਡੇ ਹੋਏ ਹਿੱਸਿਆਂ ਨੂੰ ਮੁੜ ਸੰਗਠਿਤ ਕਰਨ ਦੇ ਯਤਨ ਆਰੰਭ ਕਰ ਦਿੱਤੇ ਜਿਨ੍ਹਾਂ ਨੂੰ ਅਕਬਰ ਦੇ ਕਬਜ਼ੇ ਵਿਚ ਜਾਣ ਤੋਂ ਬਚਾ ਲਿਆ ਗਿਆ ਸੀ। ਪਰ ਅਕਬਰ ਨੇ ਉਹਨੂੰ ਇਕ ਸਾਲ ਵੀ ਚੈਨ ਨਾ ਲੈਣ ਦਿੱਤਾ। ਪ੍ਰਤਾਪ ਵੀ ਅਕਬਰ ਦੇ ਮਨ ਦੀ ਗੱਲ ਸਮਝ ਗਿਆ ਸੀ। ਦੋਵੇਂ ਹੀ ਆਪਣੇ-ਆਪਣੇ ਪੈਂਤੜੇ ਮਜ਼ਬੂਤ ਕਰਨ ਵਿਚ ਲੱਗ ਗਏ।

ਬਲਸ਼ਾਲੀ ਮੁਗਲ ਬਾਦਸ਼ਾਹ ਅਕਬਰ ਦੀ ਦੁਸ਼ਮਣੀ, ਸਿਸੋਦੀਆ ਵੰਸ਼ ਦੀ ਸੱਤਾ ਦੇ ਪ੍ਰਤੀਕ ਚਿਤੌੜ ਦੀ ਹਾਰ ਅਤੇ ਸਾਰੇ ਰਾਜ ਵਿਚ ਵਸਤਾਂ ਦੀ ਥੁੜ੍ਹ ਤੇ ਅਸ਼ਾਂਤੀ—ਪ੍ਰਤਾਪ ਨੂੰ ਵਿਰਸੇ ਵਿਚ ਇਹੀ ਕੁਝ ਮਿਲਿਆ ਸੀ।

ਚਿਤੌੜ ਨੂੰ ਜਿੱਤਣ ਤੋਂ ਮਗਰੋਂ ਅਕਬਰ ਨੇ ਤੀਹ ਹਜ਼ਾਰ ਨਿਰਦੋਸ਼ ਨਾਗਰਿਕਾਂ ਨੂੰ ਵਹਿਸ਼ੀ ਢੰਗ ਨਾਲ ਕਤਲ ਕਰਵਾ ਦਿੱਤਾ ਸੀ। ਇਸ ਕਤਲਾਮ ਨੇ ਪ੍ਰਤਾਪ ਨੂੰ ਅਤੇ ਉਹਦੇ ਲੋਕਾਂ ਨੂੰ ਏਨਾਂ ਕਠੋਰ ਬਣਾ ਦਿੱਤਾ ਕਿ ਮੁਗਲਾਂ ਨਾਲ ਸਮਝੌਤੇ ਦੀ ਗੱਲ ਸੋਚੀ ਵੀ ਨਹੀਂ ਸੀ ਜਾ ਸਕਦੀ। ਅਕਬਰ ਆਪਣੇ ਅਧੀਨ ਰਾਜਪੂਤਾਂ ਨਾਲ ਆਦਰ ਨਾਲ ਪੇਸ਼ ਆਉਂਦਾ ਸੀ ("ਦਲਪਤ ਵਿਲਾਸ" ਵਰਗੀਆਂ ਸਮਕਾਲੀ ਰਚਨਾਵਾਂ ਵਿਚ ਕੁਝ ਉਦਾਹਰਣਾਂ ਇਹਦੇ ਉਲਟ ਵੀ ਮਿਲਦੀਆਂ ਹਨ), ਪਰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ ਕਿ ਉਹਨਾਂ ਦੇ ਭਵਿੱਖ ਦੀ ਵਾਗਡੋਰ ਮੁਗਲ ਬਾਦਸ਼ਾਹ ਦੇ ਹੱਥਾਂ ਵਿਚ ਆ ਗਈ ਸੀ। ਚਿਤੌੜ ਵਿਚ ਅਕਬਰ ਨੇ ਜੋ ਕੁਝ ਕੀਤਾ ਸੀ ਉਹਤੋਂ ਮੇਵਾੜੀ ਲੋਕਾਂ ਨੂੰ ਇਸ ਗੱਲ ਦਾ ਅੰਦਾਜ਼ਾ ਹੋ ਗਿਆ ਸੀ ਕਿ ਅਕਬਰ ਕਿਸ ਹੱਦ ਤੱਕ ਆਪਹੁਦਰੇ ਅਤਿਆਚਾਰ ਕਰ ਸਕਦਾ ਹੈ। ਦੂਜੇ ਪਾਸੇ ਪ੍ਰਤਾਪ ਦੀ ਸ਼ਖ਼ਸੀਅਤ ਗੌਰਵ ਤੇ ਦੇਸ-ਪਿਆਰ ਦੀ ਸਾਕਾਰ ਮੂਰਤ ਸੀ। ਗ਼ੁਲਾਮੀ ਅਤੇ ਆਜ਼ਾਦੀ ਵਿਚੋਂ ਇਕ ਦੀ ਚੋਣ ਕਰਨ ਸੰਬੰਧੀ ਉਹਦੇ ਮਨ ਵਿਚ ਕੋਈ ਦੁਬਿਧਾ ਨਹੀਂ ਸੀ। ਆਜ਼ਾਦੀ ਹੀ ਉਹਦੀ ਮਹਿਬੂਬ ਸੀ।

ਅਕਬਰ ਸਾਹਮਣੇ ਵੀ ਪ੍ਰਤਾਪ ਨੂੰ ਹਰਾਉਣ ਤੋਂ ਬਿਨਾਂ ਹੋਰ ਕੋਈ ਰਾਹ ਨਹੀਂ ਸੀ। ਸ਼ੁਰੂ-ਸ਼ੁਰੂ ਵਿਚ ਉਹਨੇ ਆਪਣੇ ਵਿਸ਼ਵਾਸਪਾਤਰ ਸਾਮੰਤਾਂ ਨੂੰ ਇਸ ਮੰਤਵ ਨਾਲ ਭੇਜਿਆ ਸੀ ਕਿ ਉਹ ਪ੍ਰਤਾਪ ਨੂੰ ਸਮਝਾ ਕੇ ਰਾਹ ਉੱਤੇ ਲੈ ਆਉਣ। ਪਰ ਕੋਈ ਵੀ

ਲਾਲਚ ਪ੍ਰਤਾਪ ਨੂੰ ਆਪਣੇ ਸੰਕਲਪ ਤੋਂ ਲਾਂਭੇ ਨਹੀਂ ਸੀ ਲਿਜਾ ਸਕਿਆ। ਅਕਬਰ ਨੇ ਵੀ ਸਮਝ ਲਿਆ ਕਿ ਪ੍ਰਤਾਪ ਨੂੰ ਖ਼ਤਮ ਤਾਂ ਕੀਤਾ ਜਾ ਸਕਦਾ ਹੈ, ਪਰ ਆਪਣੇ ਨਾਲ ਮਿਲਾਇਆ ਨਹੀਂ ਜਾ ਸਕਦਾ ਤੇ ਪ੍ਰਤਾਪ ਨੂੰ ਖ਼ਤਮ ਕਰਨ ਜਾਂ ਆਪਣੇ ਨਾਲ ਮਿਲਾਉਣ ਤੋਂ ਬਿਨਾਂ ਅਕਬਰ ਦਾ ਏਕੀਕ੍ਰਿਤ ਤੇ ਸੰਪੂਰਨ ਸਾਮਰਾਜ ਦਾ ਸੁਫ਼ਨਾ ਸਾਕਾਰ ਨਹੀਂ ਸੀ ਹੋ ਸਕਦਾ।

ਮੇਵਾੜ ਆਪ ਤਾਂ ਅਕਬਰ ਦਾ ਵਿਰੋਧ ਕਰ ਹੀ ਰਿਹਾ ਸੀ, ਉਹਦੇ ਵਿਰੋਧੀਆਂ ਨੂੰ ਆਸਰਾ ਵੀ ਦੇ ਰਿਹਾ ਸੀ। ਇਹ ਗੱਲ ਕਈ ਤਰ੍ਹਾਂ ਦੀਆਂ ਚਿੰਤਾਵਾਂ ਪੈਦਾ ਕਰਦੀ ਸੀ। ਇਕ ਨੂੰ ਵੇਖ ਕੇ ਦੂਜੇ ਦਾ ਵੀ ਹੌਸਲਾ ਵਧਦਾ ਹੈ। ਅਕਬਰ ਨੂੰ ਡਰ ਸੀ ਕਿ ਮੇਵਾੜ ਦਾਂ 'ਬੁਰਾ ਅਸਰ' ਦੂਜੇ ਰਾਜਾਂ ਉੱਤੇ ਵੀ ਪਏਗਾ। ਇਹੀ ਨਹੀਂ, ਗੁਜਰਾਤ ਵੱਲ ਜਾਂਦਾ ਰਾਹ ਵੀ ਮੇਵਾੜ ਦੇ ਵਿਚ ਦੀ ਹੋ ਕੇ ਜਾਂਦਾ ਸੀ। ਇਸ ਲਈ ਗੁਜਰਾਤ ਦੀ ਸੁਰੱਖਿਆ ਲਈ ਵੀ ਮੇਵਾੜ ਨੂੰ ਜਿੱਤਣਾ ਜ਼ਰੂਰੀ ਸੀ।

ਅਕਬਰ ਅਤੇ ਪ੍ਰਤਾਪ ਨੇ ਜੋ ਜੀਵਨ-ਭਰ ਸੰਗਰਾਮ ਕੀਤਾ ਉਹਦਾ ਸਭ ਤੋਂ ਵੱਡਾ ਕਾਰਨ ਤਾਂ ਇਹ ਸੀ ਕਿ ਅਕਬਰ ਅਕਬਰ ਸੀ ਅਤੇ ਪ੍ਰਤਾਪ ਪ੍ਰਤਾਪ ਸੀ। ਕਿਸੇ ਨੇ ਜਦੋਂ ਇਹ ਪੁੱਛਿਆ ਕਿ ਲੋਕ ਹਿਮਾਲੀਆ ਉੱਤੇ ਕਿਉਂ ਚੜ੍ਹਦੇ ਹਨ ਤਾਂ ਜਵਾਬ ਮਿਲਿਆ ਕਿਉਂਕਿ ਉਹ ਹਿਮਾਲੀਆ ਹੈ, ਸਭ ਤੋਂ ਉੱਚਾ ਹੈ। ਪ੍ਰਤਾਪ ਅਤੇ ਅਕਬਰ ਦੇ ਸੰਬੰਧ ਵਿਚ ਵੀ ਇਹੀ ਗੱਲ ਸੱਚ ਸੀ। ਨਾ ਤਾਂ ਅਕਬਰ ਦੀਆਂ ਉੱਚ-ਇੱਛਾਵਾਂ ਦੀ ਕੋਈ ਹੱਦ ਸੀ ਅਤੇ ਨਾ ਹੀ ਪ੍ਰਤਾਪ ਦੇ ਸਵੈ-ਮਾਣ ਦੀ ਅਤੇ ਆਜ਼ਾਦੀ ਦੀ ਰਾਖੀ ਲਈ ਦ੍ਰਿੜ੍ਹਤਾ ਦੀ ਕੋਈ ਹੱਦ ਸੀ। ਪ੍ਰਤਾਪ ਦੇ ਗੋਡੇ ਲੁਆਉਣ ਨੂੰ ਅਕਬਰ ਇਕ ਚੁਣੌਤੀ ਸਮਝਦਾ ਸੀ। ਦੂਜੇ ਪਾਸੇ ਅਕਬਰ ਆਪ ਏਡੀ ਵੱਡੀ ਤਾਕਤ ਬਣ ਗਿਆ ਸੀ ਉਹਨੂੰ ਲਲਕਾਰਨਾ ਸੂਰਬੀਰ ਪ੍ਰਤਾਪ ਲਈ ਇਕ ਕਿਸਮ ਦਾ ਆਨੰਦ ਬਣ ਗਿਆ ਸੀ। ਦੋਵਾਂ ਦੀ ਮਹਾਨਤਾ ਇਕ-ਦੂਜੇ ਲਈ ਚੁਣੌਤੀ ਸੀ। ਅਕਬਰ ਪ੍ਰਤਾਪ ਦੇ ਸਵੈ-ਮਾਣ ਨੂੰ ਤੋੜਨਾ ਚਾਹੁੰਦਾ ਸੀ ਅਤੇ ਪ੍ਰਤਾਪ ਉਹਦੀਆਂ ਉੱਚ-ਇੱਛਾਵਾਂ ਨੂੰ ਮਿੱਟੀ ਵਿਚ ਮਿਲਾਉਣਾ ਚਾਹੁੰਦਾ ਸੀ। ਇਹ ਤਾਂ ਮਨੁੱਖੀ ਸੁਭਾਅ ਹੈ ਕਿ ਉਹ ਉੱਚੇ ਨੂੰ ਥੱਲੇ ਸੁਟਣਾ ਚਾਹੁੰਦਾ ਹੈ, ਤਾਕਤਵਰ ਉੱਤੇ ਜਿੱਤ ਪ੍ਰਾਪਤ ਕਰਨੀ ਚਾਹੁੰਦਾ ਹੈ। ਅਕਬਰ ਅਤੇ ਪ੍ਰਤਾਪ ਵਿਚਕਾਰ ਹੋਏ ਤੀਬਰ ਤੇ ਲੰਮੇ ਸੰਗਰਾਮ ਦਾ ਵੀ ਸ਼ਾਇਦ ਇਹੀ ਮਨੋਵਿਗਿਆਨਕ ਕਾਰਨ ਸੀ।

ਡਾਕਟਰ ਆਸ਼ੀਰਵਾਦੀਲਾਲ ਸ੍ਰੀਵਾਸਤਵ ਨੇ ਅਕਬਰ ਅਤੇ ਪ੍ਰਤਾਪ ਦੀਆ ਸ਼ਖ਼ਸੀਅਤਾਂ ਦਾ ਵਧੀਆ ਤੁਲਨਾਤਮਕ ਅਧਿਅਨ ਕੀਤਾ ਹੈ। ਕਿਹਾ ਜਾਂਦਾ ਹੈ ਕਿ ਮੇਵਾੜ ਦੇ ਪੱਛਮੀ ਅੱਧੇ ਹਿੱਸੇ, ਜਿਹੜਾ 1562 ਵਿਚ ਅਕਬਰ ਦੇ ਕਬਜ਼ੇ ਹੇਠ ਆਉਂਦਾ-ਆਉਂਦਾ ਰਹਿ ਗਿਆ ਸੀ, ਨੂੰ ਮੁੜ ਜਿੱਤਣ ਦੀ ਇੱਛਾ ਨੇ ਅਕਬਰ ਨੂੰ ਇਕ ਅਜਿਹੇ ਵਿਰੋਧੀ ਨਾਲ ਨਿਰੰਤਰ ਸੰਗਰਾਮ ਵਿਚ ਉਲਝਾ ਦਿੱਤਾ ਸੀ ਜਿਹੜਾ ਰਾਜ ਦੇ ਸੀਮਿਤ ਖੇਤਰਫਲ ਦੇ ਬਾਵਜੂਦ ਪਦਾਰਥਕ ਸਾਧਨਾਂ ਅਤੇ ਲੋਕ-ਸ਼ਕਤੀ ਦੇ ਪੱਖੋਂ ਮਾੜਾ ਹੋਣ ਦੇ ਬਾਵਜੂਦ ਦਲੇਰੀ, ਦ੍ਰਿੜ੍ਹਤਾ, ਦੇਸ਼ਭਗਤੀ, ਸੈਨਿਕ ਹੁਸ਼ਿਆਰੀ ਅਤੇ ਆਗੂ ਵਾਲੇ ਸਾਰੇ ਗੁਣਾਂ ਦੇ ਸੰਬੰਧ ਵਿਚ ਅਕਬਰ ਨਾਲੋਂ ਕਿਸੇ ਵੀ ਤਰ੍ਹਾਂ ਘੱਟ ਨਹੀਂ ਸੀ। ਅਕਬਰ

ਅਤੇ ਪ੍ਰਤਾਪ ਤਕਰੀਬਨ ਇਕ ਹੀ ਉਮਰ ਦੇ ਸਨ (ਪ੍ਰਤਾਪ ਅਕਬਰ ਤੋਂ ਤਕਰੀਬਨ ਡੇਢ ਸਾਲ ਵੱਡਾ ਸੀ)। ਦੋਵੇਂ ਅਸਾਧਾਰਨ ਵਿਅਕਤੀ ਸਨ ਅਤੇ ਦੋਵੇਂ ਆਪਣੇ-ਆਪਣੇ ਆਦਰਸ਼ਾਂ ਤੋਂ ਪ੍ਰੇਰਿਤ ਸਨ ਅਤੇ ਇਹਨਾਂ ਆਦਰਸ਼ਾਂ ਦੀ ਪ੍ਰਾਪਤੀ ਲਈ ਉਹਨਾਂ ਸਿਰ-ਧੜ ਦੀ ਬਾਜ਼ੀ ਲਾਈ ਹੋਈ ਸੀ। ਦੋਵੇਂ ਹੀ ਅਤਿਅੰਤ ਸਰਗਰਮ ਸਨ। ("ਅਕਬਰ ਦਿ ਗਰੇਟ", ਜਿਲਦ (1962) ਪੰਨਾ 197)

ਅਕਬਰ ਅਤੇ ਪ੍ਰਤਾਪ ਨੇ ਇਕ-ਦੂਜੇ ਪ੍ਰਤੀ ਆਪਣੀ ਨੀਤੀ ਬਹੁਤ ਸੋਚ-ਸਮਝ ਕੇ ਨਿਸਚਿਤ ਕੀਤੀ ਸੀ। ਸੂਰਮਗਤੀ ਦੇ ਪ੍ਰਗਟਾਵੇ ਦੀ ਥਾਂ ਸ਼ਾਂਤੀ ਤੋਂ ਕੰਮ ਲੈਣ ਦਾ ਯਤਨ ਦੋਵਾਂ ਨੇ ਹੀ ਕੀਤਾ ਸੀ। ਜਦੋਂ ਸੰਗਰਾਮ ਤੋਂ ਬਿਨਾਂ ਹੋਰ ਕੋਈ ਰਾਹ ਹੀ ਨਾ ਰਹਿ ਗਿਆ ਤੇ ਜਦੋਂ ਪ੍ਰਤਾਪ ਨੇ ਆਪਣਾ ਸਭ ਕੁਝ ਦਾਅ ਉੱਤੇ ਲਾ ਦਿੱਤਾ ਤਾਂ ਅਕਬਰ ਨੇ ਵੀ ਆਪਣੇ ਸਭ ਤੋਂ ਉੱਚੇ ਤੇ ਕਾਬਲ ਯੋਧੇ ਉਹਦੇ ਪਿੱਛੇ ਲਾ ਦਿੱਤੇ ਤੇ ਆਪ ਵੀ ਫ਼ੌਜ ਲੈ ਕੇ ਪਹੁੰਚ ਗਿਆ। ਉਹਨਾਂ ਨੇ ਇਕ-ਦੂਜੇ ਦਾ ਬਹਾਦਰਾਂ ਵਾਂਗ ਸਨਮਾਨ ਕੀਤਾ।

ਜਿਵੇਂ ਉਪਰ ਜ਼ਿਕਰ ਕੀਤਾ ਹੈ, ਪਹਿਲਾਂ ਸ਼ਾਂਤੀ ਨਾਲ ਸਮਝੌਤਾ ਕਰਨ ਦਾ ਯਤਨ ਕੀਤਾ ਗਿਆ। ਸਮਝੌਤੇ ਲਈ ਗੱਲਬਾਤ ਦੀ ਪਹਿਲ ਹਰ ਵਾਰ ਅਕਬਰ ਨੇ ਹੀ ਕੀਤੀ।

ਪ੍ਰਤਾਪ ਅਜੇ ਗੱਦੀ ਉੱਤੇ ਬੈਠਾ ਵੀ ਨਹੀਂ ਸੀ ਕਿ ਅਕਬਰ ਨੇ ਮੇਵਾੜ ਦੇ ਬਚੇ-ਖੁਚੇ ਹਿੱਸਿਆਂ ਨੂੰ ਜਿੱਤਣ ਦੀ ਕੋਸ਼ਿਸ਼ ਸ਼ੁਰੂ ਕਰ ਦਿੱਤੀ ਸੀ। ਜੇ ਉਸ ਵੇਲੇ ਮੇਵਾੜ ਦੇ ਨਵੇਂ ਮਹਾਰਾਣਾ ਦਾ ਰਾਜਤਿਲਕ ਨਾ ਹੋਇਆ ਹੁੰਦਾ ਤਾਂ ਸ਼ਾਇਦ ਅਕਬਰ ਫੇਰ ਮੇਵਾੜ ਉੱਤੇ ਚੜ੍ਹਾਈ ਕਰ ਦਿੰਦਾ। ਤੇ ਜਦੋਂ ਨਵੇਂ ਰਾਣਾ ਦੀ ਸਵੈ-ਮਾਣ ਵਾਲੀ ਦ੍ਰਿੜ੍ਹ ਸ਼ਖ਼ਸੀਅਤ ਦੀ ਪ੍ਰਸਿੱਧੀ ਉਹਦੇ ਕੋਲ ਪਹੁੰਚਣ ਲੱਗੀ ਤਾਂ ਅਕਬਰ ਨੇ ਆਪਣੀ ਨੀਤੀ ਵਿਚ ਤਬਦੀਲੀ ਕਰਨ ਨੂੰ ਵਾਜਬ ਸਮਝਿਆ! ਉਹਨੇ ਪਹਿਲਾਂ ਸ਼ਾਂਤੀ ਨਾਲ ਸਮਝੌਤਾ ਕਰਨ ਦਾ ਯਤਨ ਕੀਤਾ।

ਰਾਣਾ ਪ੍ਰਤਾਪ ਫ਼ਰਵਰੀ 1572 ਵਿਚ ਗੱਦੀ ਉੱਤੇ ਬੈਠਾ ਸੀ ਅਤੇ ਛੇ ਮਹੀਨੇ ਵੀ ਨਹੀਂ ਸਨ ਲੰਘੇ ਕਿ ਅਕਬਰ ਨੇ ਹੁਸ਼ਿਆਰ, ਲਫ਼ਾਜ਼ੀ ਦੇ ਉਸਤਾਦ ਅਤੇ ਆਪਣੇ ਵਿਸ਼ਵਾਸਪਾਤਰ ਦਰਬਾਰੀ ਜਲਾਲ ਖਾਂ ਕੋਰਚੀ ਨੂੰ ਮਿੱਤਰਤਾ ਦਾ ਸੁਨੇਹਾ ਦੇ ਕੇ ਮਹਾਰਾਣਾ ਕੋਲ ਭੇਜ ਦਿੱਤਾ ਸੀ। ਪਰ ਕੋਰਚੀ ਆਪਣੇ ਮਿਸ਼ਨ ਵਿਚ ਸਫਲ ਨਾ ਹੋਇਆ। ਅਕਬਰ ਆਪਣੀ ਇਸ ਪਹਿਲੀ ਅਸਫ਼ਲਤਾ ਤੋਂ ਨਿਰਾਸ਼ ਨਾ ਹੋਇਆ। ਉਸ ਸਮੇਂ ਉਹ ਅਹਿਮਦਾਬਾਦ ਵਿਖੇ ਠਹਿਰਿਆ ਹੋਇਆ ਸੀ। ਉੱਥੋਂ ਉਹਨੇ ਆਪਣੇ ਤਿੰਨ ਹੋਰ ਰਾਜਦੂਤ "ਮਿੱਤਰਤਾ ਦੇ ਮਿਸ਼ਨ" ਉੱਤੇ ਭੇਜੇ।

ਅਕਬਰ ਨੇ ਇਸ ਕੰਮ ਲਈ ਆਮੇਰ ਦੇ ਕੰਵਰ ਮਾਨ ਸਿੰਘ[1] ਨੂੰ ਚੁਣਿਆ। ਮਾਨ

---

1. ਮਾਨ ਸਿੰਘ ਆਮੇਰ ਦੇ ਰਾਜੇ ਭਗਵਾਨਦਾਸ ਦੇ ਛੋਟੇ ਭਰਾ ਭਗਵੰਤਦਾਸ ਦਾ ਦੂਜਾ ਪੁੱਤਰ ਸੀ ਤੇ ਉਹਨੂੰ ਰਾਜੇ ਭਗਵਾਨਦਾਸ ਨੇ ਗੋਦ ਲਿਆ ਹੋਇਆ ਸੀ। ਇਹ ਤਿੰਨੇ ਹੀ ਅਕਬਰ ਦੇ ਪੱਖ ਵਿਚ ਸਨ।

ਸਿੰਘ ਪ੍ਰਤਾਪ ਦੀ ਜਾਤ ਦਾ ਹੀ ਸੀ ਪਰ ਵਿਆਹ ਸੰਬੰਧਾਂ ਸਦਕਾ ਅਕਬਰ ਦਾ ਰਿਸ਼ਤੇਦਾਰ ਬਣ ਚੁੱਕਾ ਸੀ। ਕੰਵਰ ਮਾਨ ਸਿੰਘ ਅਹਿਮਦਾਬਾਦ ਤੋਂ ਅਪਰੈਲ 1573 ਵਿਚ ਤੁਰਿਆ ਤੇ ਜੂਨ ਵਿਚ ਪਰਤਿਆ। ਉਹਨੇ ਵੀ ਬਾਦਸ਼ਾਹ ਨੂੰ ਆਪਣੀ ਅਸਫਲਤਾ ਦੀ ਰਿਪੋਰਟ ਦਿੱਤੀ। ਫੇਰ ਸਤੰਬਰ-ਅਕਤੂਬਰ ਵਿਚ ਅਕਬਰ ਨੇ ਮਾਨ ਸਿੰਘ ਦੇ ਪਿਤਾ ਰਾਜਾ ਭਗਵੰਤਦਾਸ ਨੂੰ ਭੇਜਿਆ।

ਇਹ ਅਜੀਬ ਮੁਲਾਕਾਤ ਸੀ—ਇਕ ਪਾਸੇ ਅਕਬਰ ਨਾਲ ਸਭ ਤੋਂ ਪਹਿਲਾਂ ਮਿੱਤਰਤਾ ਕਰਨ ਵਾਲੀ ਤੇ ਉਹਦੇ ਨਾਲ ਵਿਆਹ-ਸੰਬੰਧ ਕਾਇਮ ਕਰਨ ਵਾਲੀ ਕੁਲ ਅਤੇ ਦੂਜੇ ਪਾਸੇ ਅਕਬਰ ਨਾਲ ਜੀਵਨ-ਭਰ ਦੁਸ਼ਮਣੀ ਨਿਭਾਉਣ ਵਾਲਾ ਅਤੇ ਉਹਦੇ ਅੱਗੇ ਕਦੇ ਵੀ ਨਾ ਝੁਕਣ ਵਾਲਾ ਵੰਸ਼। ਭਗਵੰਤਦਾਸ ਨੂੰ ਭੇਜ ਕੇ ਅਕਬਰ ਸ਼ਾਇਦ ਇਹ ਦਰਸਾਉਣਾ ਚਾਹੁੰਦਾ ਸੀ ਕਿ ਬਾਦਸ਼ਾਹ ਦੀ ਅਧੀਨਗੀ ਸਵੀਕਾਰ ਕਰਨ ਵਾਲੇ ਦਾ ਕਿੰਨਾ ਆਦਰ-ਮਾਣ ਹੁੰਦਾ ਹੈ। ਪਰ ਭਗਵੰਤਦਾਸ ਵੀ ਪ੍ਰਤਾਪ ਨੂੰ ਉਹਦੇ ਦ੍ਰਿੜ੍ਹ ਇਕਾਦੇ ਤੋਂ ਡੁਲਾ ਨਾ ਸਕਿਆ। ਫੇਰ ਅਕਬਰ ਨੇ ਆਪਣੇ ਸਭ ਤੋਂ ਹੁਸ਼ਿਆਰ ਦਰਬਾਰੀ ਰਾਜਾ ਟੋਡਰਮਲ ਨੂੰ ਭੇਜਿਆ। ਟੋਡਰਮਲ ਬਹੁਤ ਹੀ ਚਤੁਰ ਕੂਟਨੀਤੀਵਾਨ ਤੇ ਆਰਥਕ ਮਾਹਿਰ ਸੀ।

ਸਾਰੇ ਪ੍ਰਾਪਤ ਵੇਰਵਿਆਂ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਪ੍ਰਤਾਪ ਨੇ ਅਕਬਰ ਦੇ ਚਾਰੇ ਪ੍ਰਤੀਨਿਧਾਂ ਦਾ ਆਦਰ-ਮਾਣ ਕੀਤਾ ਅਤੇ ਉਹਨਾਂ ਨਾਲ ਗੱਲਬਾਤ ਕੀਤੀ। ਕਿਹਾ ਜਾਂਦਾ ਹੈ ਕਿ ਉਹਨੇ ਮਾਨ ਸਿੰਘ ਨੂੰ ਬੁਰਾ-ਭਲਾ ਕਿਹਾ ਸੀ। ਪਰ ਇਹ ਗੱਲ ਸੱਚ ਨਹੀਂ ਲੱਗਦੀ। ਅਪਮਾਨ ਤਾਂ ਪ੍ਰਤਾਪ ਨੇ ਜਲਾਨ ਖਾਂ ਕੋਰਚੀ ਦਾ ਵੀ ਨਹੀਂ ਸੀ ਕੀਤਾ, ਮਾਨ ਸਿੰਘ ਤੇ ਭਗਵੰਤਦਾਸ ਤਾਂ ਫੇਰ ਵੀ ਉਹਦੀ ਜਾਤ ਦੇ ਸਨ ਅਤੇ ਇਕ ਰਾਜਪੂਤ ਰਾਜ ਦੇ ਵਾਰਿਸ ਤੇ ਸਰਦਾਰ ਸਨ। ਇਹ ਗੱਲ ਵੀ ਵਿਚਾਰਨਯੋਗ ਹੈ ਕਿ ਬਿਨਾਂ ਕਿਸੇ ਆਧਾਰ ਦੇ ਇਹ ਗੱਲਬਾਤ ਹੋਈ ਕਿਵੇਂ ? ਅਕਬਰ ਇਕ ਦੇ ਬਾਅਦ ਇਕ ਆਪਣੇ ਪ੍ਰਤੀਨਿਧ ਕਿਉਂ ਭੇਜਦਾ ਰਿਹਾ ? ਇਹ ਗੱਲ ਕਹੀ ਜਾ ਸਕਦੀ ਹੈ ਕਿ ਸ਼ਾਇਦ ਵਿਖਾਵੇ ਵਜੋਂ ਤਾਂ ਦੋਵੇਂ ਧਿਰਾਂ ਗੱਲਬਾਤ ਕਰ ਰਹੀਆਂ ਸਨ ਤੇ ਅੰਦਰੇ-ਅੰਦਰ ਯੁੱਧ ਦੀ ਤਿਆਰੀ ਕਰ ਰਹੀਆਂ ਸਨ। ਪਰ ਇਹ ਗੱਲ ਠੀਕ ਨਹੀਂ ਲੱਗਦੀ ਕਿਉਂਕਿ ਉਦੋਂ ਅਜੇ ਰਾਜ-ਵਿਹਾਰ ਦਾ ਆਧਾਰ ਝੂਠ ਨਹੀਂ ਸੀ ਹੁੰਦਾ। ਘੱਟੋ-ਘੱਟ ਪ੍ਰਤਾਪ ਅਤੇ ਅਕਬਰ ਵਿਹਾਰ ਦੇ ਖਰੇ ਸਨ—ਇਸ ਹੱਦ ਤੱਕ ਝੂਠ ਦਾ ਸਹਾਰਾ ਨਹੀਂ ਸਨ ਲੈ ਸਕਦੇ। ਅਕਬਰ ਨੇ ਇਸ ਅਹਿਮ ਕੰਮ ਵਾਸਤੇ ਅਜਿਹੇ ਵਿਅਕਤੀਆਂ ਨੂੰ ਚੁਣਿਆ ਸੀ ਜਿਨ੍ਹਾਂ ਸਾਹਮਣੇ ਝੂਠ ਦਾ ਤਾਣਾ ਬੁਣ ਕੇ ਉਹ ਆਪਣੇ-ਆਪ ਨੂੰ ਨੀਵਾਂ ਨਹੀਂ ਸੀ ਸਿੱਧ ਕਰ ਸਕਦਾ। ਪ੍ਰਤਾਪ ਨੂੰ ਵੀ ਆਪਣੇ ਨੇੜੇ ਦੇ ਵਿਅਕਤੀਆਂ ਨੂੰ ਵਿਸ਼ਵਾਸ ਵਿਚ ਲੈਣਾ ਪੈਂਦਾ ਸੀ। ਉਹਦੇ ਲਈ ਵੀ ਗੱਲਬਾਤ ਦਾ ਪਖੰਡ ਰਚਣਾ ਸੰਭਵ ਨਹੀਂ ਸੀ। ਦੂਜਾ ਇਸ ਪਖੰਡ ਦੀ ਲੋੜ ਵੀ ਕੀ ਸੀ ? ਅਕਬਰ ਅਤੇ ਪ੍ਰਤਾਪ ਆਪਣੀਆਂ-ਆਪਣੀਆਂ ਜ਼ਿੰਮੇਵਾਰੀਆਂ ਪ੍ਰਤੀ ਸੁਚੇਤ ਸਨ ਅਤੇ ਇਹ ਗੱਲ ਵੀ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਅਸਫਲਤਾ ਦਾ ਕੀ ਨਤੀਜਾ ਹੋਵੇਗਾ। ਇਹ ਠੀਕ ਹੈ ਕਿ ਦੋਵੇਂ ਯੁੱਧ ਦੀ ਤਿਆਰੀ ਕਰ ਰਹੇ ਸਨ। ਪ੍ਰਤਾਪ ਦੋਸਤੀ ਦੇ ਸੰਬੰਧਾਂ ਨੂੰ ਅਤੇ

ਆਪਣੇ ਰਾਜ ਦੀਆਂ ਹੱਦਾਂ ਨੂੰ ਮਜ਼ਬੂਤ ਕਰਨ ਵਿਚ ਲਗਿਆ ਹੋਇਆ ਸੀ। ਤੇ ਅਕਬਰ ਦੂਰ ਦੀਆਂ ਲੜਾਈਆਂ ਨੂੰ ਨਜਿੱਠ ਕੇ ਮੇਵਾੜ ਦੇ ਨੇੜੇ ਦੇ ਇਲਾਕਿਆਂ ਉੱਤੇ ਆਪਣੀ ਪ੍ਰਭੁਤਾ ਪੱਕੀ ਕਰ ਲੈਣੀ ਚਾਹੁੰਦਾ ਸੀ। ਇਸ ਕੰਮ ਲਈ ਸਮੇਂ ਦੀ ਲੋੜ ਸੀ। ਸੋ ਇਹ ਗੱਲ ਮੰਨਣ ਦਾ ਠੋਸ ਆਧਾਰ ਮੌਜੂਦ ਹੈ ਕਿ ਅਕਬਰ ਅਤੇ ਪ੍ਰਤਾਪ ਨੇ ਇਹਨਾਂ ਗੱਲਾਂਬਾਤਾਂ ਦੌਰਾਨ ਸਮਝੌਤੇ ਦਾ ਆਧਾਰ ਲੱਭਣ ਲਈ ਸੱਚੇ-ਦਿਲੋਂ ਯਤਨ ਕੀਤਾ ਸੀ।

ਪ੍ਰਤਾਪ ਆਪਣੀ ਅਤੇ ਮੇਵਾੜ ਦੀ ਇੱਜ਼ਤ ਦੇ ਵਿਰੁੱਧ ਕੋਈ ਵੀ ਸ਼ਰਤ ਮੰਨਣ ਲਈ ਤਿਆਰ ਨਹੀਂ ਸੀ। ਜਿਸ ਨਿਰਦੈਤਾ ਨਾਲ ਪ੍ਰਤਾਪ ਨੇ "ਰਾਜਪੂਤਾਨਾ ਦੇ ਬਗੀਚੇ" ਨੂੰ ਉਜਾੜ ਸੁੱਟਿਆ ਸੀ, ਉਹਤੋਂ ਇਕ ਵਾਰ ਤਾਂ ਇੰਝ ਲਗਦਾ ਹੈ ਕਿ ਉਹਨੇ ਅਸਲੀਅਤ ਵੱਲੋਂ ਅੱਖਾਂ ਮੀਟੀਆਂ ਹੋਈਆਂ ਸਨ। ਉਹ ਸੰਗਰਾਮ ਲਈ ਤਾਂ ਤਿਆਰ ਹੀ ਸੀ, ਪਰ ਜੇ ਕੋਈ ਅਜਿਹਾ ਰਾਹ ਲੱਭ ਪੈਂਦਾ ਜੀਹਦੇ ਨਾਲ ਮੇਵਾੜ ਦੀ ਇੱਜ਼ਤ ਵੀ ਰਹਿ ਜਾਂਦੀ ਤੇ ਲੋਕਾਂ ਦਾ ਖ਼ੂਨ ਵੀ ਨਾ ਡੁੱਲ੍ਹਦਾ ਤਾਂ ਉਹਨੇ ਇਸ ਰਾਹ ਨੂੰ ਅਪਨਾ ਲੈਣਾ ਸੀ। ਅਕਬਰ ਨੇ ਪ੍ਰਤਾਪ ਦੀ ਇੱਜ਼ਤ ਦੇ ਅਨੁਸਾਰ ਸ਼ਰਤਾਂ ਪ੍ਰਵਾਨ ਨਾ ਕੀਤੀਆਂ ਤੇ ਇਸ ਪ੍ਰਕਾਰ ਸਮਝੌਤੇ ਲਈ ਗੱਲਾਂਬਾਤਾਂ ਦੀ ਲੜੀ ਹੀ ਟੁੱਟ ਗਈ। ਪ੍ਰਤਾਪ ਨੇ ਬਾਦਸ਼ਾਹ ਦੇ ਗੱਲਬਾਤ ਲਈ ਆਏ ਪ੍ਰਤੀਨਿਧਾਂ ਦਾ ਯੋਗ ਆਦਰ-ਮਾਣ ਕੀਤਾ ਸੀ। ਜੇ ਉਹ ਅਜਿਹਾ ਨਾ ਕਰਦਾ ਤਾਂ ਮਹਿਮਾਨਾਂ ਦਾ ਆਦਰ ਕਰਨ ਦੀ ਮੇਵਾੜੀ ਪਰੰਪਰਾ ਦੀ ਉਲੰਘਣਾ ਹੋਣੀ ਸੀ ਤੇ ਵਿਹਾਰਕ ਬੁੱਧੀ ਦੇ ਸੰਬੰਧ ਵਿਚ ਪ੍ਰਤਾਪ ਨੇ ਅਕਬਰ ਦੇ ਸਾਹਮਣੇ ਨੀਵਾਂ ਸਿੱਧ ਹੋ ਜਾਣਾ ਸੀ। ਸ਼ਾਂਤੀ ਲਈ ਇਹਨਾਂ ਗੱਲਾਂਬਾਤਾਂ ਦੌਰਾਨ ਪ੍ਰਤਾਪ ਨੇ ਇਹ ਸਿੱਧ ਕੀਤਾ ਕਿ ਉਹ ਕੂਟਨੀਤੀ ਵਿਚ ਵੀ ਅਕਬਰ ਦਾ ਮੁਕਾਬਲਾ ਕਰਨ ਦੀ ਸਮਰੱਥਾ ਰਖਦਾ ਹੈ।

ਪ੍ਰਤਾਪ ਦੇ ਪਿਤਾ ਮਹਾਰਾਜਾ ਉਦੈ ਸਿੰਘ ਦੇ ਰਾਜ-ਕਾਲ ਦੌਰਾਨ ਜਦੋਂ ਅਕਬਰ ਨੇ ਚਿਤੌੜ ਨੂੰ ਘੇਰਿਆ ਸੀ ਉਦੋਂ ਇਕ ਵਾਰ ਉੱਚ ਸਾਮੰਤਾਂ ਨੇ ਇਹ ਯਤਨ ਕੀਤਾ ਸੀ ਕਿ ਅਕਬਰ ਨਾਲ ਇਸ ਸ਼ਰਤ ਉੱਤੇ ਸਮਝੌਤਾ ਹੋ ਜਾਵੇ ਕਿ ਮੇਵਾੜ ਮੁਗਲ ਸਾਮਰਾਜ ਦੀ ਉੱਚਤਾ ਪ੍ਰਵਾਨ ਕਰ ਲਏ, ਪਰ ਇਹਦੀ ਅੰਦਰੂਨੀ ਆਜ਼ਾਦੀ ਪਹਿਲਾਂ ਵਾਂਗ ਹੀ ਬਣੀ ਰਹੇ ਅਤੇ ਮਹਾਰਾਣਾ ਨੂੰ ਮੁਗਲ ਦਰਬਾਰ ਵਿਚ ਹਾਜ਼ਿਰ ਨਾ ਹੋਣਾ ਪਵੇ।[1] ਇਸੇ ਤਰ੍ਹਾਂ ਦੀ ਹੀ ਸ਼ਰਤ ਉੱਤੇ ਮਹਾਰਾਣਾ ਉਦੈ ਸਿੰਘ ਨੇ ਸ਼ੇਰ ਸ਼ਾਹ ਸੂਰੀ ਨਾਲ ਵੀ ਸਮਝੌਤਾ ਕੀਤਾ ਸੀ।[2] ਪ੍ਰਤਾਪ ਦੇ ਪੁੱਤਰ ਮਹਾਰਾਣਾ ਅਮਰ ਸਿੰਘ ਦੇ ਸਮੇਂ ਵਿਚ ਅੰਤ ਨੂੰ ਇਹਨਾਂ ਹੀ ਸ਼ਰਤਾਂ ਉੱਤੇ ਜਹਾਂਗੀਰ ਨਾਲ ਸਮਝੌਤਾ ਹੋ ਗਿਆ ਸੀ। ਡਾ: ਆਸ਼ੀਰਵਾਦੀਲਾਲ ਸ੍ਰੀਵਾਸਤਵ ਨੇ ਸਪੱਸ਼ਟ ਸ਼ਬਦਾਂ ਵਿਚ ਦੱਸਿਆ ਹੈ ਕਿ 1572-1573 ਵਿਚ ਪ੍ਰਤਾਪ ਇਸ ਸ਼ਰਤ ਉੱਤੇ ਅਕਬਰ ਦੀ ਉੱਚਤਾ ਨੂੰ ਮੰਨਣ ਲਈ ਤਿਆਰ ਹੋ ਗਿਆ ਸੀ ਕਿ ਮੈਨੂੰ ਖ਼ੁਦ ਨੂੰ ਦਰਬਾਰ ਵਿਚ ਹਾਜ਼ਿਰ ਹੋਣ ਲਈ ਕਦੇ

1. ਵੀਰ ਵਿਨੋਦ—ਪੰਨਾ 77
2. ਵੀਰ ਵਿਨੋਦ—ਪੰਨਾ 138

ਮਜਬੂਰ ਨਹੀਂ ਕੀਤਾ ਜਾਵੇਗਾ।[1] ਕੁਝ ਇਤਿਹਾਸਕਾਰਾਂ ਨੇ, ਵਿਸ਼ੇਸ਼ ਕਰਕੇ ਮੁਗਲ ਬਾਦਸ਼ਾਹ ਦੀ ਛਤਰ-ਛਾਇਆ ਹੇਠ ਰਹਿਣ ਵਾਲੇ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਆਪਣੀ ਸਦਭਾਵਨਾ ਦੇ ਸਬੂਤ ਵਜੋਂ ਪ੍ਰਤਾਪ ਨੇ ਕੰਵਰ ਅਮਰ ਸਿੰਘ ਨੂੰ ਭਗਵਾਨਦਾਸ ਦੇ ਨਾਲ ਅਕਬਰ ਦੇ ਦਰਬਾਰ ਵਿਚ ਭੇਜਿਆ ਸੀ। ਪਰ ਰਾਜਪੂਤ ਇਤਿਹਾਸਕਾਰ ਇਸ ਗੱਲ ਨਾਲ ਸਹਿਮਤ ਨਹੀਂ ਹਨ। ਪ੍ਰਾਪਤ ਤੱਥਾਂ ਤੋਂ ਇਸ ਗੱਲ ਦਾ ਤਾਂ ਪਤਾ ਲਗਦਾ ਹੈ ਕਿ ਪ੍ਰਤਾਪ ਨੇ ਕਿਸੇ ਨੂੰ ਭੇਜਿਆ ਜ਼ਰੂਰ ਸੀ। ਇਸ ਗੱਲ ਨੂੰ ਇਹ ਕਹਿ ਕੇ ਰੱਦ ਵੀ ਨਹੀਂ ਕੀਤਾ ਜਾ ਸਕਦਾ ਕਿ ਪ੍ਰਤਾਪ ਨੇ ਕੰਵਰ ਅਮਰ ਸਿੰਘ ਨੂੰ ਨਹੀਂ, ਕਿਸੇ ਸਾਮੰਤ ਦੇ ਪੁੱਤਰ ਨੂੰ ਭੇਜਿਆ ਸੀ।

ਜਦੋਂ ਪ੍ਰਤਾਪ ਦੇ ਮਨ ਵਿਚ ਇੱਜ਼ਤ ਤੇ ਆਦਰ ਦੀਆਂ ਸ਼ਰਤਾਂ ਉੱਤੇ ਸਮਝੌਤਾ ਕਰਨ ਦੀ ਗੱਲ ਸੀ ਹੀ ਤਾਂ ਇਸ ਗੱਲ ਦੇ ਸਬੂਤ ਵਜੋਂ, ਉਸ ਸਮੇਂ ਦੀ ਕੂਟਨੀਤਕ ਪਰੰਪਰਾ ਦੇ ਅਨੁਸਾਰ, ਕੰਵਰ ਅਮਰ ਸਿੰਘ ਨੂੰ ਭੇਜਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੈ। ਤੇ ਸਮਝੌਤੇ ਲਈ ਹੋਈਆਂ ਇਹ ਗੱਲਾਂਬਾਤਾਂ ਜੇ ਅਮਲੀ ਰੂਪ ਵਿਚ ਸਾਕਾਰ ਨਾ ਹੋ ਸਕੀਆਂ ਤਾਂ ਇਹਦਾ ਕਾਰਨ ਅਕਬਰ ਦੀ ਜਿਦ ਹੀ ਸੀ।

1576 ਵਿਚ ਹਲਦੀਘਾਟੀ ਦਾ ਯੁੱਧ ਹੋਇਆ ਸੀ। ਤੇ ਇਸ ਯੁੱਧ ਤੋਂ ਬਾਅਦ ਤਾਂ ਪ੍ਰਤਾਪ ਨੇ ਅਕਬਰ ਨਾਲ ਕਿਸੇ ਵੀ ਸ਼ਰਤ ਉੱਤੇ ਸਮਝੌਤਾ ਨਾ ਕਰਨ ਦਾ ਦ੍ਰਿੜ੍ਹਤਾ ਨਾਲ ਫ਼ੈਸਲਾ ਕਰ ਲਿਆ ਸੀ। ਇਵੇਂ ਅਕਬਰ ਨੇ ਪ੍ਰਤਾਪ ਨਾਲ ਸਨਮਾਨਪੂਰਵਕ ਸਮਝੌਤਾ ਕਰਨ ਦੀਆਂ ਦੋ ਸੰਭਾਵਨਾਵਾਂ ਗੁਆ ਲਈਆਂ ਸਨ—ਇਕ ਸੰਭਾਵਨਾ ਤਾਂ ਚਿਤੌੜ ਦੇ ਯੁੱਧ ਤੋਂ ਪਹਿਲਾਂ ਆਈ ਸੀ ਤੇ ਦੂਜੀ ਹਲਦੀਘਾਟੀ ਦੇ ਯੁੱਧ ਤੋਂ ਬਾਅਦ।

ਜਿਵੇਂ ਉਪਰ ਚਰਚਾ ਕੀਤੀ ਹੈ. ਭਵਿੱਖ ਵਿਚ ਮਹਾਰਾਣਾ ਅਮਰ ਸਿੰਘ ਨੇ ਜਿਨ੍ਹਾਂ ਸ਼ਰਤਾਂ ਉੱਤੇ ਅਕਬਰ ਨਾਲ ਸਮਝੌਤਾ ਕੀਤਾ ਸੀ ਜੇ ਇਹੀ ਸ਼ਰਤਾਂ ਪ੍ਰਤਾਪ ਤੇ ਅਕਬਰ ਮੰਨ ਲੈਂਦੇ ਤਾਂ ਇਹ ਚਾਲੀ ਵਰ੍ਹੇ ਲੰਮਾ ਸੰਗਰਾਮ ਟਲ ਸਕਦਾ ਸੀ ਤੇ ਭਾਰਤ ਦਾ ਭਵਿੱਖ ਕੁਝ ਹੋਰ ਹੀ ਹੋਣਾ ਸੀ। ਪ੍ਰਤਾਪ ਅਤੇ ਅਕਬਰ ਵਿਚਕਾਰ ਹੋਇਆ ਯੁੱਧ ਕਿਸੇ ਤਤਕਾਲੀ ਅਹਿਮੀਅਤ ਵਾਲਾ ਨਹੀਂ ਸੀ, ਜਾਂ ਫੇਰ ਕਿਸੇ ਸੀਮਿਤ ਖੇਤਰ ਲਈ ਲੜਿਆ ਗਿਆ ਯੁੱਧ ਨਹੀਂ ਸੀ, ਸਗੋਂ ਇਹ ਤਾਂ ਦੋ ਦ੍ਰਿਸ਼ਟੀਕੋਣਾਂ ਦਾ ਯੁੱਧ ਸੀ।

ਡਾ: ਸ੍ਰੀਵਾਸਤਵ ਤੋਂ ਪਹਿਲਾਂ ਦੇ ਇਤਿਹਾਸਕਾਰ ਇਹ ਗੱਲ ਨਹੀਂ ਮੰਨਦੇ ਕਿ ਇਹਨਾਂ ਗੱਲਾਂਬਾਤਾਂ ਦੌਰਾਨ ਪ੍ਰਤਾਪ ਨੇ ਕਦੇ ਅਕਬਰ ਦੀ ਉੱਚਤਾ ਨੂੰ ਮੰਨ ਲੈਣ ਦੀ ਗੱਲ ਕੀਤੀ ਸੀ। "ਵੀਰ ਵਿਨੋਦ" ਵਿਚ ਕਿਹਾ ਗਿਆ ਹੈ ਕਿ "ਸਾਡਾ ਵਿਚਾਰ ਹੈ ਕਿ ਆਪਣੀ ਕਾਰਗੁਜ਼ਾਰੀ ਦਾ ਵਿਖਾਵਾ ਕਰਕੇ ਖਿਲਅਤ ਪ੍ਰਾਪਤ ਕਰਨ ਲਈ ਜਾਂ ਤਾਂ ਕੰਵਰ ਮਾਨ ਸਿੰਘ ਨੇ ਇਹ ਗੱਲ (ਪ੍ਰਤਾਪ ਵੱਲੋਂ ਅਕਬਰ ਦੀ ਉੱਚਤਾ ਸਵੀਕਾਰ ਕਰਨ ਦੀ ਗੱਲ) ਬਾਦਸ਼ਾਹ ਨੂੰ ਕਹਿ ਦਿੱਤੀ ਹੋਵੇਗੀ ਜਾਂ ਅਬੁਲ ਫ਼ਜ਼ਲ ਨੇ ਬਾਦਸ਼ਾਹੀ ਵਡੱਪਣ ਦਿਖਾਉਣ ਲਈ ਇਹ ਗੱਲ ਲਿਖ ਦਿੱਤੀ ਹੋਵੇਗੀ, ਨਹੀਂ ਤਾਂ ਖਿਲਅਤ ਤਾਂ 1671 ਬਿਕਰਮੀ (1023 ਹਿਜਰੀ, 1614 ਈਸਵੀ) ਵਿਚ ਮਹਾਰਾਣਾ ਅਮਰ ਸਿੰਘ

1. ਅਕਬਰ ਦਿ ਗਰੇਟ, ਜਿਲਦ 1 (1962), ਪੰਨਾ 223

ਨੇ ਪ੍ਰਾਪਤ ਕੀਤੀ ਸੀ ਤੇ ਇਹਤੋਂ ਬਾਅਦ ਉਹ ਜਿਹੜੇ ਪੰਜ-ਛੇ ਵਰ੍ਹੇ ਜੀਵਿਆ ਸੀ ਇਹਨਾਂ ਦੌਰਾਨ ਉਹਨੇ ਸ਼ਰਮ ਦੇ ਮਾਰੇ ਨੇ ਕਿਸੇ ਨੂੰ ਮੂੰਹ ਨਹੀਂ ਸੀ ਵਿਖਾਇਆ।" ਡਾ: ਗੌਰੀਸ਼ੰਕਰ ਹੀਰਾਚੰਦ ਓਝਾ ਨੇ ਲਿਖਿਆ ਹੈ ਕਿ ਅਬੁਲ ਫ਼ਜ਼ਲ ਦਾ ਇਹ ਕਥਨ ਬਿਲਕੁਲ ਮਨਘੜਤ ਹੈ। ਜੇ ਮਹਾਰਾਣਾ ਨੇ ਅਧੀਨਤਾ ਮੰਨ ਕੇ ਖਿਲਅਤ ਪ੍ਰਾਪਤ ਕਰ ਲਈ ਸੀ ਅਤੇ ਆਪਣੇ ਵੱਡੇ ਪੁੱਤਰ ਕੰਵਰ ਇੰਦਰ ਸਿੰਘ ਨੂੰ ਭਗਵੰਤਦਾਸ ਦੇ ਨਾਲ ਬਾਦਸ਼ਾਹ ਦੇ ਦਰਬਾਰ ਵਿਚ ਭੇਜ ਦਿੱਤਾ ਸੀ ਤਾਂ ਫੇਰ ਅਕਬਰ ਨੂੰ ਮੇਵਾੜ ਉੱਤੇ ਚੜ੍ਹਾਈਆਂ ਕਰਨ ਦੀ ਕੀ ਲੋੜ ਸੀ? ਜਦੋਂ ਅਮਰ ਸਿੰਘ ਦਾ ਜਹਾਂਗੀਰ ਨਾਲ ਸਮਝੌਤਾ ਹੋ ਗਿਆ ਸੀ ਤਾਂ ਉਹਨੇ ਆਪਣੇ ਵੱਡੇ ਪੁੱਤਰ ਕੰਵਰ ਕਰਣ ਸਿੰਘ ਨੂੰ ਬਾਦਸ਼ਾਹ ਦੇ ਦਰਬਾਰ ਵਿਚ ਭੇਜ ਦਿੱਤਾ ਸੀ। ਇਸ ਗੱਲ ਨੂੰ ਜਹਾਂਗੀਰ ਨੇ ਆਪਣੇ ਲਈ ਬਹੁਤ ਵੱਡਾ ਮਾਣ ਸਮਝਿਆ ਸੀ ਜੋ ਉਹਦੇ ਪਿਤਾ ਅਕਬਰ ਨੂੰ ਵੀ ਪ੍ਰਾਪਤ ਨਹੀਂ ਸੀ ਹੋਇਆ। (ਰਾਜਪੂਤਾਨੇ ਦਾ ਇਤਿਹਾਸ—ਪੰਨਾ 740) ਡਾ: ਗੋਪੀਨਾਥ ਸ਼ਰਮਾ ਵੀ ਇਹ ਗੱਲ ਮੰਨਦੇ ਹਨ ਕਿ ਇਸ ਸੰਬੰਧ ਵਿਚ ਅਬੁਲ ਫ਼ਜ਼ਲ ਨੇ ਜੋ ਕੁਝ ਲਿਖਿਆ, ਉਹ ਠੀਕ ਨਹੀਂ ਹੈ। ਜੇ ਮਹਾਰਾਣਾ ਪ੍ਰਤਾਪ ਨੇ ਆਪਣੀ ਅਧੀਨਤਾ ਦੀ ਪ੍ਰਵਾਨਗੀ ਭੇਜ ਦਿੱਤੀ ਸੀ ਅਤੇ ਮੁਗਲ ਅਧਿਕਾਰੀ ਦੇ ਨਾਲ ਆਪਣੇ ਰਾਜਕੁਮਾਰ ਨੂੰ ਭੇਜ ਦਿੱਤਾ ਸੀ ਤਾਂ ਅਕਬਰ ਵੱਲੋਂ ਇਹਨੂੰ ਸਵੀਕਾਰ ਨਾ ਕਰਨ ਦਾ ਕੋਈ ਵੀ ਕਾਰਨ ਸਮਝ ਨਹੀਂ ਆਉਂਦਾ। (ਮੇਵਾੜ ਐਂਡ ਦਿ ਮੁਗਲ ਐਮਪਰਰਜ਼—1954, ਪੰਨਾ 90) ਸ੍ਰੀ ਸ਼ੇਲਟ ਨੇ ਦੱਸਿਆ ਹੈ ਕਿ ਅਬੁਲ ਫ਼ਜ਼ਲ ਨੇ ਹੀ ਇਹ ਕਹਿ ਕੇ ਇਨਕਾਰ ਕਰ ਦਿੱਤਾ ਸੀ ਕਿ ਉਹਦੇ ਸ਼ੁਭ ਚਿੰਤਕ ਉਹਦਾ ਉੱਥੇ ਜਾਣਾ ਬਰਦਾਸ਼ਤ ਨਹੀ ਕਰਨਗੇ। ਸ੍ਰੀ ਸ਼ੇਲਟ ਨੇ ਲਿਖਿਆ ਹੈ ਕਿ ਇਹ ਸਾਰੀ ਗੱਲਬਾਤ ਇਕ ਭੇਤ ਹੀ ਬਣੀ ਰਹਿ ਗਈ। ਪਰ ਬਾਕੀ ਦੇ ਮੁਸਲਮਾਨ ਸੂਤਰਾਂ ਨੇ ਇਸ ਸੰਬੰਧ ਵਿਚ ਜੋ ਚੁੱਪ ਵੱਟ ਲਈ ਸੀ, ਉਹ ਵੀ ਸ਼ੁਭ ਨਹੀਂ ਹੈ। ਪ੍ਰਤਾਪ ਦੇ ਸਮੁੱਚੇ ਆਚਰਣ ਅਤੇ ਇਸ ਮੁਲਾਕਾਤ ਤੋਂ ਮਗਰੋਂ ਵਾਪਰੀਆਂ ਘਟਨਾਵਾਂ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਅਬੁਲ ਫ਼ਜ਼ਲ ਦਾ ਵਰਣਨ ਵਿਸ਼ਵਾਸਯੋਗ ਨਹੀਂ ਹੈ। ਅਕਬਰ—1959, ਪੰਨਾ 162)

ਜੇ ਸ੍ਰੀ ਸ਼ੇਲਟ ਦੀ ਇਹ ਗੱਲ ਮੰਨ ਵੀ ਲਈ ਜਾਵੇ ਤਾਂ ਸਵਾਲ ਪੈਦਾ ਹੁੰਦਾ ਹੈ ਕਿ ਮੁਸਲਿਮ ਅਤੇ ਹਿੰਦੂ ਲੇਖਕਾਂ ਨੇ ਇਹਨਾਂ ਮੁਲਾਕਾਤਾਂ ਦੇ ਜੋ ਵੇਰਵੇ ਪੇਸ਼ ਕੀਤੇ ਹਨ ਉਹ ਏਨੇ ਵੱਖ-ਵੱਖ ਕਿਉਂ ਹਨ? ਇਹ ਸਵਾਲ ਵੀ ਪੈਦਾ ਹੁੰਦਾ ਹੈ ਕਿ ਜੇ ਸਮਝੌਤੇ ਦਾ ਕੋਈ ਆਧਾਰ ਹੀ ਨਹੀਂ ਸੀ ਤਾਂ ਇਕ ਤੋਂ ਬਾਅਦ ਇਕ, ਚਾਰ ਮੁਲਾਕਾਤਾਂ ਹੋਈਆਂ ਕਿਉਂ ਸਨ? ਸੋ ਲਗਦਾ ਤਾਂ ਇਹ ਹੈ ਕਿ ਪ੍ਰਤਾਪ ਨਾਲ ਗੱਲਬਾਤ ਕਰਨ ਵਾਲਿਆਂ ਨੇ ਗੱਲਬਾਤ ਦਾ ਪੂਰਾ ਵੇਰਵਾ ਕੇਵਲ ਅਕਬਰ ਨੂੰ ਹੀ ਦਿੱਤਾ ਸੀ। ਅਕਬਰ ਸ਼ਾਂਤੀ ਦੇ ਆਪਣੇ ਯਤਨਾਂ ਵਿਚ ਏਨਾਂ ਸੁਹਿਰਦ ਸੀ ਅਤੇ ਉਹਨਾਂ ਦੀ ਸਫਲਤਾ ਬਾਰੇ ਏਨਾਂ ਆਸਵੰਦ ਸੀ ਕਿ ਉਹ ਨਾਂਹ ਪੱਖੀ ਗੱਲਾਂ ਉੱਤੇ ਵਿਸ਼ਵਾਸ ਕਰਨ ਲਈ ਤਿਆਰ ਵੀ ਨਹੀਂ ਸੀ। ਨਿੱਕੀਆਂ-ਨਿੱਕੀਆਂ ਗੱਲਾਂ ਨੂੰ ਉਹਨੇ ਇਸ ਗੱਲ ਦਾ ਸੰਕੇਤ ਮੰਨ ਲਿਆ ਕਿ ਜੇ ਪੂਰਾ ਯਤਨ ਕੀਤਾ ਜਾਵੇ ਤਾਂ ਮਹਾਰਾਣਾ ਨੂੰ ਆਪਣੀ ਗੱਲ ਮੰਨਵਾਈ ਜਾ ਸਕਦੀ ਹੈ। ਤੇ ਪ੍ਰਤਾਪ ਦੇ ਸੰਬੰਧ ਵਿਚ ਗੱਲ ਇਹ ਸੀ

ਕਿ ਉਹ ਪ੍ਰਚਲਿਤ ਪਰੰਪਰਾ ਦੇ ਅਨੁਸਾਰ ਆਪਣੇ ਸਾਮੰਤਾਂ ਦੀ ਸਹਿਮਤੀ ਤੋਂ ਬਿਨਾਂ ਕੋਈ ਵੀ ਫ਼ੈਸਲਾ ਨਹੀਂ ਸੀ ਲੈ ਸਕਦਾ। ਇਸ ਲਈ ਅਕਬਰ ਦੇ ਭੇਜੇ ਦੂਤਾਂ ਨੂੰ ਕੋਈ ਵਚਨ ਦਿੱਤਾ ਹੀ ਨਹੀਂ ਹੋਵੇਗਾ—ਜੇ ਵਚਨ ਦਿੱਤਾ ਹੁੰਦਾ ਤਾਂ ਇਹਦਾ ਕਿਤੇ ਵਿਸ਼ੇਸ਼ ਜ਼ਿਕਰ ਜ਼ਰੂਰ ਮਿਲਦਾ। ਹਾਂ, ਉਹਨੇ ਅਕਬਰ ਦੇ ਪ੍ਰਤੀਨਿਧਾਂ, ਵਿਸ਼ੇਸ਼ ਕਰਕੇ ਰਾਜਪੂਤ ਦੂਤਾਂ ਪ੍ਰਤੀ ਜੋ ਸ਼ਿਸ਼ਟਤਾ ਤੇ ਪ੍ਰਾਹੁਣਚਾਰੀ ਦਰਸਾਈ, ਉਹਦਾ ਹੀ ਗ਼ਲਤ ਅਰਥ ਲੈ ਲਿਆ ਹੋਵੇ ਤਾਂ ਅੱਡ ਗੱਲ ਹੈ।

# 5. ਦੋਵਾਂ ਧਿਰਾਂ ਦੇ ਦਾਅ ਪੇਚ

1572 ਦਾ ਅੱਧਾ ਸਾਲ ਅਤੇ 1573 ਦਾ ਪੂਰਾ ਸਾਲ ਇਸੇ ਤਰ੍ਹਾਂ ਕੂਟਨੀਤਕ ਚਾਲਾਂ ਵਿਚ ਲੰਘ ਗਏ। ਜਦੋਂ ਕੋਈ ਸਫਲਤਾ ਨਾ ਮਿਲੀ ਤਾਂ ਅਕਬਰ ਨੇ ਸਮਝ ਲਿਆ ਕਿ ਪ੍ਰਤਾਪ ਨੂੰ ਕਿਸੇ ਵੀ ਕੀਮਤ ਉੱਤੇ ਖਰੀਦਿਆ ਨਹੀਂ ਜਾ ਸਕਦਾ। ਤੇ ਜੇ ਮੇਵਾੜ ਉੱਤੇ ਕਬਜ਼ਾ ਕਰਨਾ ਹੀ ਹੈ ਤਾਂ ਇਹਦੇ ਲਈ ਸਿਰ ਦੇ ਬਦਲੇ ਸਿਰ ਦੇਣ ਲਈ ਤਿਆਰ ਰਹਿਣਾ ਪਵੇਗਾ। ਪ੍ਰਤਾਪ ਨੇ ਵੀ ਆਪਣੇ ਚੁਣੇ ਹੋਏ ਰਾਹ ਉੱਤੇ ਚਲਣ ਦੀ ਪੂਰੀ ਤਿਆਰੀ ਕੀਤੀ ਹੋਈ ਸੀ ਜਿਹੜਾ ਸਿੱਧਾ ਰਣਭੂਮੀ ਵੱਲ ਜਾਂਦਾ ਸੀ।

1574-1576 ਦਾ ਸਮਾਂ ਲੰਘ ਗਿਆ। ਜਦੋਂ ਦੋਵਾਂ ਦੀ ਟੱਕਰ ਹੋਈ ਉਦੋਂ 1576 ਵੀ ਅੱਧਾ ਲੰਘ ਗਿਆ ਸੀ। ਪਰ ਇਹਤੋਂ ਪਹਿਲੇ ਸਮੇਂ ਦੌਰਾਨ ਦੋਵੇਂ ਹੀ ਆਪਣੀ ਸਫਲਤਾ ਲਈ ਭਰਪੂਰ ਯਤਨ ਕਰਦੇ ਰਹੇ ਸਨ ।

ਮੇਵਾੜ ਦਾ ਅੱਧਾ ਹਿੱਸਾ ਪ੍ਰਤਾਪ ਕੋਲ ਸੀ ਅਤੇ ਅੱਧਾ ਅਕਬਰ ਕੋਲ।

ਆਪਣੇ ਵਾਲੇ ਹਿੱਸੇ ਵਿਚ ਅਕਬਰ ਨੇ ਆਪਣੀ ਪ੍ਰਭੁਤਾ ਤਾਂ ਕਾਇਮ ਕੀਤੀ ਹੀ ਸੀ, ਸ਼ਾਸਨ ਵਿਚ ਵੀ ਉਹਨੇ ਅਤਿਅੰਤ ਕਾਰਗਰ ਸਿੱਧ ਹੋਣ ਵਾਲੇ ਅਮਨਪੂਰਨ ਤਜਰਬੇ ਕੀਤੇ ਸਨ। ਉਹਨੇ ਉੱਥੇ ਮੱਧ-ਦੇਸ਼ੀਆ ਤੋਂ ਆਏ ਮੁਸਲਮਾਨ ਸੈਨਿਕ ਤੈਨਾਤ ਕੀਤੇ। ਉੱਥੇ ਮੁਸਲਮਾਨ ਅਧਿਕਾਰੀਆਂ ਨੂੰ ਅਤੇ ਰਾਣਾ ਦਾ ਸਾਥ ਛੱਡ ਕੇ ਆਏ ਲੋਕਾਂ ਨੂੰ ਜਗੀਰਾ ਦਿੱਤੀਆਂ। ਚਿਤੌੜ ਨੂੰ ਮੁਗਲ 'ਸਰਕਾਰ' (ਜਿਲ੍ਹਾ) ਬਣਾ ਦਿੱਤਾ ਗਿਆ। ਮਾਲਗੁਜਾਰੀ ਦੀ ਵਸੂਲੀ ਲਈ ਅਤੇ ਸ਼ਾਂਤੀ ਬਣਾਈ ਰਖਣ ਲਈ ਅਧਿਕਾਰੀ ਨਿਯੁੱਕਤ ਕੀਤੇ ਗਏ। ਇਸ ਗੱਲ ਦਾ ਵੀ ਪੂਰਾ ਯਤਨ ਕੀਤਾ ਗਿਆ ਕਿ ਉਸ ਇਲਾਕੇ ਵਿਚ ਮੁਸਲਮਾਨਾਂ ਦਾ ਪ੍ਰਭਾਵ ਵਧੇ। ਅਜਮੇਰ ਦੀ ਦਰਗਾਹ ਸ਼ਰੀਫ਼ ਨੂੰ ਇਸ ਇਲਾਕੇ ਦੇ ਕਈ ਪਿੰਡ ਦੇ ਦਿੱਤੇ ਗਏ।

ਆਪਣੇ ਹਿੱਸੇ ਵਾਲੇ ਮੇਵਾੜ ਵਿਚ ਪ੍ਰਤਾਪ ਨੇ ਵੀ ਆਪਣੇ ਆਪ ਨੂੰ ਮਜ਼ਬੂਤ ਕਰਨ ਦੇ ਪੂਰੇ ਯਤਨ ਕੀਤੇ। ਇਸ ਪੱਖ ਤੋਂ ਉਹਦੀ ਸਭ ਤੋਂ ਵੱਡੀ ਗੱਲ ਇਹ ਸੀ ਕਿ ਉਹਨੇ ਭੀਲਾਂ ਨੂੰ ਪਹਾੜਾਂ ਅਤੇ ਜੰਗਲਾਂ ਵਿਚੋਂ ਕੱਢ ਕੇ ਮੂਹਰਲੀਆਂ ਸਫਾਂ ਵਿਚ ਲਿਆ ਖੜ੍ਹਾ ਕੀਤਾ ਸੀ। ਮੇਵਾੜ ਦੇ ਦੱਖਣ-ਪੱਛਮੀ ਹਿੱਸੇ ਵਿਚ ਭੀਲਾਂ ਦੀ ਆਬਾਦੀ ਜ਼ਿਆਦਾ ਸੀ। ਇਹ ਗੱਲ ਪ੍ਰਤਾਪ ਦੀ ਸੂਝਬੂਝ ਅਤੇ ਯੋਗਤਾ ਦਾ ਸਬੂਤ ਹੈ ਕਿ ਉਹਨੇ ਭੀਲਾਂ ਦੀ ਅਹਿਮੀਅਤ ਨੂੰ ਪਛਾਣਿਆਂ ਅਤੇ ਉਹਨਾਂ ਦੀ ਅਟੁੱਟ ਮਿੱਤਰਤਾ ਦਾ

ਭਾਗੀਦਾਰ ਬਣਿਆ। ਜਿਸ ਖੇਤਰ ਵਿਚ ਲੜਾਈ ਹੋਣ ਵਾਲੀ ਸੀ ਉਹਨੂੰ ਭੀਲਾਂ ਤੋਂ ਵਧ ਕੇ ਹੋਰ ਕੋਈ ਨਹੀਂ ਸੀ ਜਾਣਦਾ ਅਤੇ ਪਹਾੜਾਂ ਉੱਤੇ ਚਲਣ ਦਾ ਤਜਰਬਾ ਭੀਲਾਂ ਤੋਂ ਵਧ ਕੇ ਹੋਰ ਕਿਸੇ ਜਨਸਮੂਹ ਨੂੰ ਨਹੀਂ ਸੀ। ਭੀਲਾਂ ਦੀ ਦੋਸਤੀ ਪ੍ਰਤਾਪ ਦੇ ਕੰਮ ਆਈ। ਉਹਨਾਂ ਦੀ ਮਿਲਵਰਤਣ ਅਤੇ ਸਦਭਾਵਨਾ ਤੋਂ ਬਿਨਾਂ ਪ੍ਰਤਾਪ ਅਨੇਕਾਂ-ਅਨੇਕ ਵਰ੍ਹੇ ਪਹਾੜਾਂ ਵਿਚ ਨਹੀਂ ਸੀ ਕੱਟ ਸਕਦਾ। ਭਵਿੱਖ ਵਿਚ ਇਸ ਦੋਸਤੀ ਦੀ ਯਾਦ ਵਿਚ ਮੇਵਾੜ ਦੇ ਰਾਜਚਿੰਨ੍ਹ ਦੇ ਇਕ ਪਾਸੇ ਰਾਜਪੂਤ ਦਾ ਅਤੇ ਦੂਜੇ ਪਾਸੇ ਭੀਲ ਦਾ ਚਿੱਤਰ ਅੰਕਿਤ ਕੀਤਾ ਜਾਣ ਲਗ ਪਿਆ ਸੀ।

ਪ੍ਰਤਾਪ ਨੇ ਗੋਗੂੰਦਾ ਦੀ ਥਾਂ ਕੁੰਭਲਗੜ੍ਹ ਨੂੰ ਆਪਣੀ ਰਾਜਧਾਨੀ ਬਣਾ ਲਿਆ ਜੋ ਅਕਬਰ ਦੇ ਰਾਜ-ਮਾਰਗ ਤੋਂ ਦੂਰ ਸੀ। ਜਿਸ ਥਾਂ ਦੀ ਰੱਖਿਆ ਕਰਨੀ ਸੰਭਵ ਨਹੀਂ ਸੀ ਹੁੰਦੀ, ਉਹਨੂੰ ਪ੍ਰਤਾਪ ਆਪਣੇ ਹੱਥੀਂ ਤਬਾਹ ਕਰ ਦਿੰਦਾ ਸੀ। ਇਹ ਉਹੀ ਨੀਤੀ ਸੀ ਜੀਹਨੂੰ ਅੱਜਕੱਲ੍ਹ 'ਸਕਾਰਚਡ ਅਰਥ ਪਾਲਿਸੀ' ਕਿਹਾ ਜਾਂਦਾ ਹੈ।

ਪ੍ਰਤਾਪ ਨੂੰ ਇਹ ਪੱਕ ਸੀ ਕਿ ਦੁਸ਼ਮਣ ਨਾਲ ਮੁਕਾਬਲਾ ਹਲਦੀਘਾਟੀ ਵਿਚ ਹੋਵੇਗਾ। ਇਸ ਲਈ ਉਹਨੇ ਯੁੱਧ ਤੋਂ ਦੋ ਸਾਲ ਪਹਿਲਾਂ ਹੀ ਉੱਥੇ ਰੱਖਿਆ-ਪ੍ਰਬੰਧ ਮਜ਼ਬੂਤ ਕਰ ਦਿੱਤੇ ਸਨ। ਇਹੀ ਨਹੀਂ, ਉਹਨੇ ਮੇਵਾੜ ਦੇ ਵਿਚਕਾਰਲੇ ਹਿੱਸਿਆਂ ਦੇ ਵਾਸੀਆਂ ਨੂੰ ਅਤੇ ਖ਼ਜ਼ਾਨੇ ਨੂੰ ਕੁੰਭਲਗੜ੍ਹ ਵਿਖੇ ਅਤੇ ਹੋਰ ਪਹਾੜੀ ਥਾਵਾਂ ਉੱਤੇ ਲਿਜਾਣਾ ਸ਼ੁਰੂ ਕਰ ਦਿੱਤਾ ਸੀ। ਟੱਡ ਨੇ ਲਿਖਿਆ ਹੈ ਕਿ ਕੁਝ ਤਜਰਬੇਕਾਰ ਅਤੇ ਸੂਝਵਾਨ ਸਰਦਾਰਾਂ ਦੀ ਸਹਾਇਤਾ ਨਾਲ ਪ੍ਰਤਾਪ ਨੇ ਹਮੇਂ ਦੀਆਂ ਲੋੜਾਂ ਅਨੁਸਾਰ ਅਤੇ ਆਪਣੇ ਥੋੜ੍ਹੇ ਸਾਧਨਾਂ ਦੇ ਅਨੁਸਾਰ ਆਪਣੇ ਸ਼ਾਸਨ ਨੂੰ ਨਵੇਂ ਸਿਰਿਉਂ ਜਥੇਬੰਦ ਕੀਤਾ ਸੀ। ਕਿਸ-ਕਿਸ ਕੋਲੋਂ ਕਿਹੜੀਆਂ-ਕਿਹੜੀਆਂ ਸੇਵਾਵਾਂ ਲੈਣੀਆਂ ਹਨ, ਇਹਦਾ ਹੁਕਮ ਦੇਣ ਨਾਲ ਹੀ ਉਹਨਾਂ ਨੂੰ ਨਵੀਆਂ ਜਗੀਰਾਂ ਦਿੱਤੀਆਂ ਗਈਆਂ। ਕੁੰਭਲਗੜ੍ਹ, ਜੋ ਹੁਣ ਰਾਜਧਾਨੀ ਬਣਾਇਆ ਗਿਆ ਸੀ, ਨੂੰ ਮਜ਼ਬੂਤ ਕੀਤਾ ਗਿਆ। ਗੋਗੂੰਦਾ ਤੇ ਹੋਰ ਪਹਾੜੀ ਕਿਲਿਆਂ ਨੂੰ ਵੀ ਮਜ਼ਬੂਤ ਕੀਤਾ ਗਿਆ। ਪ੍ਰਤਾਪ ਮੇਵਾੜ ਦੇ ਮੈਦਾਨਾਂ ਨੂੰ ਆਪਣੇ ਕਬਜ਼ੇ ਵਿਚ ਨਹੀਂ ਸੀ ਰਖ ਸਕਿਆ, ਇਸ ਲਈ ਉਹਨੇ ਬਜ਼ੁਰਗਾਂ ਦੀ ਨੀਤੀ ਦਾ ਹੀ ਪਾਲਣ ਕੀਤਾ। ਉਹਨੇ ਆਪਣੇ ਲੋਕਾਂ ਨੂੰ ਮੌਤ ਦੀ ਸਜ਼ਾ ਦਾ ਭੈ ਦੇ ਕੇ ਵੀ ਉਹਨਾਂ ਨੂੰ ਪਹਾੜਾਂ ਦੀ ਸ਼ਰਨ ਵਿਚ ਜਾਣ ਲਈ ਮਜਬੂਰ ਕਰ ਦਿੱਤਾ। ਆਪਣੀ ਨੀਤੀ ਨੂੰ ਪ੍ਰਤਾਪ ਕਿੰਨੀ ਸਖ਼ਤੀ ਨਾਲ ਲਾਗੂ ਕਰਵਾਉਂਦਾ ਸੀ, ਇਹਦੀਆਂ ਕਈ ਕਹਾਣੀਆਂ ਮਿਲਦੀਆਂ ਹਨ। ਇਹ ਵੇਖਣ ਲਈ ਕਿ ਉਹਦੇ ਹੁਕਮਾਂ ਦੀ ਪਾਲਣਾ ਹੋ ਰਹੀ ਹੈ ਜਾਂ ਨਹੀਂ, ਉਹ ਅਕਸਰ ਹੀ ਥੋੜ੍ਹੇ ਜਿਹੇ ਘੋੜਸਵਾਰ ਨਾਲ ਲੈ ਕੇ ਨਿਕਲ ਪੈਂਦਾ ਸੀ। ਮੈਦਾਨਾਂ ਵਿਚ ਮਾਰੂਥਲ ਵਰਗਾ ਸੱਨਾਟਾ ਛਾਇਆ ਰਹਿੰਦਾ ਸੀ। ਹਵਾ ਨਾਲ ਝੂਮਦੇ ਸਿੱਟਿਆਂ ਦੀ ਥਾਂ ਵਾਧੂ ਉੱਗੇ ਘਾਹ ਨੇ ਲੈ ਲਈ ਸੀ। ਰਾਮ-ਮਾਰਗ ਨੂੰ ਕੰਡੇਦਾਰ ਕਿੱਕਰਾਂ ਤੇ ਕਰੀਰਾਂ ਨੇ ਬੰਦ ਕੀਤਾ ਹੋਇਆ ਸੀ। ਲੋਕਾਂ ਦੇ ਸੁੰਨੇ ਪਏ ਘਰਾਂ ਵਿਚ ਸ਼ਿਕਾਰੀ ਜਾਨਵਰ ਰਹਿਣ ਲੱਗ ਪਏ ਸਨ। ਇਸ ਭੈਭੀਤ ਕਰ ਦੇਣ ਵਾਲੀ ਹਾਲਤ ਵਿਚ ਵੀ ਇਕ ਚਰਵਾਹੇ ਨੇ, ਆਪਣੇ ਰਾਜੇ ਦੀ ਆਗਿਆ ਦੇ ਵਿਰੁੱਧ, ਬਨਾਸ ਦੇ ਕੰਢੇ ਉੱਤੇ ਊਂਟਾਲਾ ਦੀ ਹਰੀ-ਭਰੀ ਦਰਗਾਹ

ਵਿਚ ਆਪਣੀਆਂ ਬੱਕਰੀਆਂ ਚਰਨੀਆਂ ਛੱਡ ਦਿੱਤੀਆਂ ਸਨ। ਉਹਨੇ ਸੋਚਿਆ ਸੀ ਕਿ ਕਿਹੜਾ ਕੋਈ ਵੇਖ ਰਿਹਾ ਹੈ। ਪਰ ਉਹਨੂੰ ਤੁਰਤ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਇਕ-ਦੋ ਸਵਾਲ ਕਰਕੇ ਉਹਨੂੰ ਮਾਰ ਦਿੱਤਾ ਗਿਆ। ਤੇ ਮਾਰ ਕੇ ਉਹਦੀ ਲਾਸ਼ ਅਜਿਹੀ ਥਾਂ ਉੱਤੇ ਟੰਗ ਦਿੱਤੀ ਜਿੱਥੋਂ ਸਭ ਲੋਕਾਂ ਨੂੰ ਨਜ਼ਰ ਆਵੇ ਤੇ ਉਹ ਇਹਦੇ ਤੋਂ ਸਬਕ ਲੈ ਸਕਣ। ਇਸੇ ਬੇਰਹਿਮੀ ਨਾਲ ਪ੍ਰਤਾਪ ਨੇ "ਰਾਜਸਥਾਨ ਦੇ ਬਗੀਚੇ" ਨੂੰ ਉਜਾੜ ਦਿੱਤਾ ਤੇ ਸੰਭਾਵੀ ਜੇਤੂ ਲਈ ਬੇਕਾਰ ਬਣਾ ਦਿੱਤਾ ਸੀ। ਯੂਰਪ ਤੋਂ ਮੁਗਲ ਦਰਬਾਰ ਨੂੰ ਜਾਣ ਵਾਲੀ ਜਿਹੜੀ ਵਪਾਰ-ਸਮੱਗਰੀ ਸੂਰਤ ਤੋਂ ਮੇਤਾੜ ਦੇ ਵਿਚ ਦੀ ਲੰਘਦੀ ਸੀ ਉਹਨੂੰ ਰਾਹ ਵਿਚ ਹੀ ਲੁੱਟ ਲਿਆ ਜਾਂਦਾ ਸੀ।

ਚਿਤੌੜ ਦੀ ਹਾਰ ਕਰਕੇ ਮੇਵਾੜ ਦੇ ਗੌਰਵ ਨੂੰ ਕੋਈ ਸਥਾਈ ਨੁਕਸਾਨ ਨਹੀਂ ਸੀ ਪਹੁੰਚਿਆ। ਸਾਰੇ ਰਾਜਪੂਤ ਰਾਜੇ ਇਹਤੋਂ ਬਾਅਦ ਵੀ ਮਹਾਰਾਣਾ ਨੂੰ ਆਪਣਾ "ਸਿਰਮੌਰ" ਮੰਨਦੇ ਰਹੇ ਸਨ। ਉਦੈ ਸਿੰਘ ਚਿਤੌੜ ਤੋਂ ਪਿੱਛੇ ਹਟ ਕੇ ਗੁਜਰਾਤ ਦੀ ਦਿਸ਼ਾ ਵਿਚ ਰੇਵਾਕਾਂਡਾ ਵਿਚ ਮੋਹਿਲ ਰਾਜਪੂਤਾਂ ਦੀ ਰਾਜਧਾਨੀ ਰਾਜਪੀਪਲਾ ਵਿਖੇ ਪਹੁੰਚ ਗਿਆ ਸੀ। ਤੇ ਉੱਥੇ ਦੇ ਰਾਜੇ ਭੈਰਵ ਸਿੰਘ ਨੇ ਉਹਦੀ ਬਹੁਤ ਸੇਵਾ ਕੀਤੀ। ਉਦੈ ਸਿੰਘ ਉੱਥੇ ਚਾਰ ਮਹੀਨੇ ਰਿਹਾ ਸੀ ਅਤੇ ਉੱਥੇ ਹੀ ਉਹਨੇ ਬਚੇ ਹੋਏ ਰਾਜਪੂਤਾਂ ਨੂੰ ਇਕੱਠਿਆਂ ਕਰਕੇ ਉਦੈਪੁਰ ਵੱਲ ਕੂਚ ਕੀਤਾ ਸੀ। ਰਣਥਮਭੋਰ ਅਤੇ ਬੂੰਦੀ ਉਸ ਸਮੇਂ ਮੇਵਾੜ ਦੇ ਅਧੀਨ ਸਨ। ਬੂੰਦੀ ਨੂੰ ਮੇਵਾੜ ਨੇ ਰਣਥਮਭੋਰ ਦੀ ਕਿਲੇਦਾਰੀ ਦਿੱਤੀ ਸੀ ਅਤੇ ਉਦੈ ਸਿੰਘ ਨੇ ਹੀ ਅਜਮੇਰ ਨੂੰ ਪਠਾਣਾਂ ਤੋਂ ਲੈ ਕੇ ਬੂੰਦੀ ਦੇ ਰਾਜੇ ਸੁਲਤਾਨ ਨੂੰ ਸੌਂਪਿਆ ਸੀ। ਜਦੋਂ ਮੇਵਾੜ ਦੇ ਮਾੜੇ ਦਿਨ ਆਏ ਤਾਂ ਬੂੰਦੀ ਉਹਦੇ ਪੱਖ ਉੱਤੇ ਸੀ। ਚਿਤੌੜ ਦੀ ਲੜਾਈ ਦੇ ਤੀਜੇ ਸਾਲ, ਮਾਲਵੇ ਦਾ ਬਾਜ਼ਬਹਾਦੁਰ (ਉਹ ਉੱਥੋਂ ਨਿਕਲ ਕੇ ਦੱਖਣ ਵਿਚ ਨਿਜ਼ਾਮੁਲਮੁਲਕ ਕੋਲ ਆ ਗਿਆ ਸੀ, ਪਰ ਉਹ ਉਹਨੂੰ ਰੱਖ ਨਹੀਂ ਸੀ ਸਕਿਆ) ਮਹਾਰਾਣਾ ਉਦੈ ਸਿੰਘ ਕੋਲ ਆ ਗਿਆ ਸੀ ਅਤੇ ਮਹਾਰਾਣਾ ਨੇ ਬੜੇ ਆਦਰ ਨਾਲ ਉਹਨੂੰ ਆਪਣੇ ਕੋਲ ਰਖਿਆ ਸੀ। ਬਾਜ਼ਬਹਾਦੁਰ ਦੇ ਮੇਵਾੜ ਵਿਚ ਰਹਿਣ ਕਰਕੇ ਬਾਦਸ਼ਾਹੀ ਫ਼ੌਜਾਂ ਉਦੈਪੁਰ ਉੱਤੇ ਨਿੱਤ ਹਮਲੇ ਕਰਨ ਲੱਗ ਪਈਆਂ ਸਨ। ਗਵਾਲੀਅਰ ਦਾ ਰਾਜਾ ਰਾਮਸਾਹ ਤੰਵਰ ਵੀ ਆਪਣੇ ਰਾਜ ਤੋਂ ਹੱਥ ਧੋ ਬੈਠਾ ਸੀ ਤੇ ਮੇਵਾੜ ਵਿਚ ਆ ਕੇ ਰਹਿਣ ਲੱਗ ਪਿਆ ਸੀ। ਮੇੜਤਾ ਦਾ ਜਯਮਲ ਰਾਠੌਰ ਵੀ ਮੇਵਾੜ ਵਿਚ ਰਹਿ ਰਿਹਾ ਸੀ। ਉਹਦੀ ਔਲਾਦ ਮਹਾਰਾਣਾ ਪ੍ਰਤਾਪ ਦੇ ਪੱਖ ਉੱਤੇ ਲੜਦੀ ਰਹੀ ਸੀ। ਖੀਚੀਬਾੜਾ ਅਤੇ ਆਬੂ ਦੇ ਰਾਜੇ ਵੀ ਮੇਵਾੜ ਦੀ ਸੇਵਾ ਵਿਚ ਸਨ। ਈਜਰ ਦਾ ਰਾਜਾ ਵੀ ਅਧੀਨਤਾ ਮੰਨਦਾ ਸੀ।

ਪ੍ਰਤਾਪ ਨੇ ਇਹਨਾਂ ਦੋਸਤਾਨਾ ਸੰਬੰਧਾਂ ਨੂੰ ਸੁਰਜੀਤ ਕੀਤਾ ਅਤੇ ਇਹਨਾਂ ਦੇ ਹੋਰ ਨਵੇਂ ਸੰਬੰਧਾਂ ਦੀ ਸਹਾਇਤਾ ਨਾਲ ਮੇਵਾੜ ਦੀਆਂ ਹੱਦਾਂ ਨੂੰ ਮਜ਼ਬੂਤ ਕਰਨ ਦਾ ਯਤਨ ਕੀਤਾ। ਉਹਨੂੰ ਗੱਦੀ ਉੱਤੇ ਬੈਠਦਿਆਂ ਹੀ ਅਜਿਹਾ ਕਰਨ ਦੀਆਂ ਸੰਭਾਵਨਾਵਾਂ ਮਿਲਣ ਲੱਗ ਪਈਆਂ ਸਨ। ਕੁੰਭਲਗੜ ਵਿਚ ਰਾਜਤਿਲਕ ਦੇ ਸਮੇਂ ਜੋਧਪੁਰ ਦਾ ਰਾਠੌਰ ਰਾਜਾ ਚੰਦਰਸੇਨ ਵੀ ਆਇਆ ਸੀ। ਉਹਦਾ ਆਉਣਾ ਅਸਾਧਾਰਨ ਅਹਿਮੀਅਤ ਰਖਦਾ ਸੀ। ਉਹਦਾ ਰਾਜ ਅਕਬਰ ਨੇ ਖੋਹ ਲਿਆ ਸੀ ਤੇ ਉਹਨੇ ਬਦਲਾ ਲੈਣ ਦਾ

ਪ੍ਰਣ ਕਰ ਰਖਿਆ ਸੀ। ਇਸ ਤਰ੍ਹਾਂ ਉਹ ਪ੍ਰਤਾਪ ਤੋਂ ਵੀ ਪਹਿਲਾਂ ਰਾਜਪੂਤਾਂ ਵੱਲੋਂ ਮੁਗਲਾਂ ਦੇ ਵਿਰੋਧ ਦਾ ਪ੍ਰਤੀਕ ਬਣਿਆ ਹੋਇਆ ਸੀ। ਪ੍ਰਤਾਪ ਦੇ ਮਨ ਵਿਚ ਉਹਨੇ ਅਕਬਰ ਤੋਂ ਬਦਲਾ ਲੈਣ ਦੀ ਭਾਵਨਾ ਜਗਾਈ ਅਤੇ ਆਪਣੀ ਜ਼ਿੰਮੇਵਾਰੀ ਜ਼ਿਆਦਾ ਮਜ਼ਬੂਤ ਹੱਥਾਂ ਨੂੰ ਸੌਂਪ ਦਿੱਤੀ। ਵੈਸੇ ਉਹਦੀ ਧੀ ਦਾ ਵਿਆਹ ਮਹਾਰਾਣਾ ਉਦੈ ਸਿੰਘ ਨਾਲ ਹੋਇਆ ਸੀ ਅਤੇ ਨੇੜੇ ਦਾ ਸੰਬੰਧੀ ਹੋਣ ਕਰਕੇ ਉਹਦਾ ਆਉਣਾ ਸੁਭਾਵਿਕ ਵੀ ਸੀ। ਪਰ ਵਿਆਪਕ ਪ੍ਰਸੰਗ ਵਿਚ ਇਸ ਵੇਲੇ ਰਾਠੌਰ ਅਤੇ ਸਿਸੋਦੀਆਂ ਦੇ ਨੇੜਵੇਂ ਸੰਬੰਧਾਂ ਦੀ ਵਿਸ਼ੇਸ਼ ਅਹਿਮੀਅਤ ਸੀ। ਅਕਬਰ ਦਾ ਧਿਆਨ ਵੀ ਇਸ ਗੱਲ ਵੱਲ ਗਿਆ ਸੀ। ਈਡਰ ਦੇ ਰਾਜੇ ਨਰਾਇਣਦਾਸ ਦੀ ਧੀ ਨਾਲ ਪ੍ਰਤਾਪ ਦਾ ਵਿਆਹ ਹੋਇਆ ਸੀ। ਡੂੰਗਰਪੁਰ ਦਾ ਰਾਜਾ ਆਸਕਰਣ ਸਿਸੋਦੀਆ ਵੰਸ਼ ਵਿਚੋਂ ਹੀ ਸੀ। ਇਹਨਾਂ ਦੋਵਾਂ ਦੇ ਰਾਜਾਂ ਦਾ ਵੱਡਾ ਹਿੱਸਾ ਅਕਬਰ ਨੇ ਹਥਿਆ ਲਿਆ ਸੀ। ਹਮਦਰਦੀ ਦੀ ਆਸ ਵਿਚ ਪ੍ਰਤਾਪ ਨੇ ਉਹਨਾਂ ਨਾਲ ਆਪਣੇ ਸੰਬੰਧ ਵਧਾਏ ਸਨ।

ਅਕਬਰ ਨੇ ਵੀ ਇਸੇ ਤਰ੍ਹਾਂ ਦਾ ਪੈਂਤੜਾ ਲਿਆ। ਉਹਨੇ ਮੇਵਾੜ ਤੋਂ ਪਹਿਲਾਂ ਮੇਵਾੜ ਦੇ ਦੋਸਤਾਂ ਨੂੰ ਤੋੜਨ ਦਾ ਯਤਨ ਕੀਤਾ। ਮੇਵਾੜ ਉੱਤੇ ਹਮਲਾ ਕਰਨ ਤੋਂ ਪਹਿਲਾਂ ਉਹਨੇ ਮੇਵਾੜ ਦੇ ਸਭ ਤੋਂ ਨੇੜੇ ਦੇ ਗੁਆਂਢੀ ਗੁਜਰਾਤ ਨੂੰ ਜਿੱਤਣ ਦਾ ਇਰਾਦਾ ਕੀਤਾ ਤੇ ਇਸ ਮੰਤਵ ਲਈ ਆਪ ਫ਼ੌਜ ਲੈ ਕੇ ਗਿਆ। ਗੁਜਰਾਤ ਜਾਣ ਤੋਂ ਪਹਿਲਾਂ ਉਹਨੇ ਉੱਥੇ ਪਹੁੰਚਣ ਦਾ ਰਾਹ ਸੁਰੱਖਿਅਤ ਕੀਤਾ। ਇਸ ਲਈ ਉਹਨੇ ਜੋਧਪੁਰ ਅਤੇ ਈਡਰ ਵਿਚ ਕਾਫ਼ੀ ਗਿਣਤੀ ਵਿਚ ਫ਼ੌਜਾਂ ਬੀੜ ਦਿੱਤੀਆਂ ਸਨ। ਇਹਨਾਂ ਦੋਵਾਂ ਥਾਵਾਂ ਦੇ ਰਾਜੇ ਮੇਵਾੜ ਦੇ ਮਿੱਤਰ ਸਨ ਅਤੇ ਮੁਗਲਾਂ ਦੇ ਦੁਸ਼ਮਣ ਸਨ। ਉਹਨਾਂ ਵੱਲੋਂ ਆਪਣਾ ਰਾਹ ਰੋਕਣ ਜਾਂ ਕੱਟਣ ਦਾ ਭੈ ਮੁਗਲਾਂ ਨੂੰ ਸਦਾ ਬਣਿਆ ਰਹਿੰਦਾ ਸੀ। ਇਸੇ ਗੱਲ ਨੂੰ ਮੁੱਖ ਰਖਦਿਆਂ ਅਕਬਰ ਨੇ ਬੀਕਾਨੇਰ ਦੇ ਰਾਜੇ ਰਾਇ ਸਿੰਘ ਨੂੰ ਜੋਧਪੁਰ ਦੀ ਫ਼ੌਜ ਦਾ ਪ੍ਰਮੁੱਖ ਅਧਿਕਾਰੀ ਅਤੇ ਅਜਮੇਰ ਦਾ ਸੂਬੇਦਾਰ ਬਣਾਇਆ ਸੀ। ਆਸੇ-ਪਾਸੇ ਦੇ ਸਾਰੇ ਮੁਗਲ ਅਧਿਕਾਰੀਆਂ ਅਤੇ ਸੈਨਾਪਤੀਆਂ ਨੂੰ ਵਿਸ਼ੇਸ਼ ਹੁਕਮ ਦਿੱਤੇ ਗਏ ਸਨ ਕਿ ਉਹ ਰਾਇ ਸਿੰਘ ਦੀ ਹਰ ਵਕਤ ਪੂਰੀ ਸਹਾਇਤਾ ਕਰਨ। ਉਸ ਸਮੇਂ ਦੀ ਵਿਸ਼ੇਸ਼ ਹਾਲਤ ਵਿਚ ਉਹ ਰਾਇ ਸਿੰਘ ਦੇ ਰਾਜਪੂਤ ਹੋਣ ਦੇ ਤੱਥ ਨੂੰ ਵਰਤਣਾ ਚਾਹੁੰਦਾ ਸੀ। ਤੇ ਅੱਗੇ ਚਲ ਕੇ ਉਹਨੇ ਇਕ ਹੋਰ ਰਾਜਪੂਤ ਰਾਜਕੁਮਾਰ ਨੂੰ ਪ੍ਰਤਾਪ ਦੇ ਵਿਰੁੱਧ ਪਹਿਲੀ ਫ਼ੌਜੀ ਮੁਹਿੰਮ ਦਾ ਸੈਨਾਪਤੀ ਬਣਾਇਆ ਸੀ। ਇਸ ਗੱਲ ਤੋਂ ਵੀ ਅਕਬਰ ਦੀ ਇਸ ਨੀਤੀ ਦਾ ਪਤਾ ਲਗਦਾ ਹੈ।

ਅਕਬਰ ਨੇ ਚਿਤੌੜ ਨੂੰ ਜਿੱਤਣ ਦੇ ਨਾਲ-ਨਾਲ ਬੂੰਦੀ ਅਤੇ ਰਣਥਮਭੋਰ ਉੱਤੇ ਵੀ ਕਬਜ਼ਾ ਕਰ ਲਿਆ ਸੀ। ਸਿਰੋਹੀ ਦੇ ਰਾਜੇ ਸੁਰਤਾਨ ਨੂੰ ਵੀ ਇਸੇ ਤਰ੍ਹਾਂ ਅਧੀਨ ਕੀਤਾ ਗਿਆ ਸੀ। ਸੋਜਤ ਦੇ ਰਾਜੇ ਕੱਲਾ ਨੂੰ ਵੀ ਹਰਾਇਆ ਗਿਆ। ਮਹੋਬਾ (ਇਹ ਮਾਰਵਾੜ ਦਾ ਮਲਾਨੀ ਨਾਮਕ ਹਿੱਸਾ ਸੀ) ਦੇ ਰਾਜੇ ਮੇਘਰਾਜ ਨਾਲ ਵੀ ਇਹੀ ਬੀਤੀ। ਇਹ ਦੋਵੇਂ ਜੋਧਪੁਰ ਦੇ ਚੰਦਰਸੇਨ ਨੂੰ ਮਦਦ ਦੇ ਰਹੇ ਸਨ। ਇਹਨਾਂ ਤੋਂ ਬਾਅਦ ਚੰਦਰਸੇਨ ਦੀ ਵਾਰੀ ਆ ਗਈ। ਉਹ ਜੋਧਪੁਰ ਤੋਂ 54 ਮੀਲ ਦੂਰ ਸਿਸਨਾ

ਕਿਲੇ ਵਿਚ ਮੋਰਚਾ ਲਾ ਕੇ ਡਟਿਆ ਹੋਇਆ ਸੀ। ਦੋ ਵਰ੍ਹਿਆਂ ਦੇ ਨਿਰੰਤਰ ਯਤਨ ਤੋਂ ਬਾਅਦ ਮੁਗਲ ਫ਼ੌਜ ਇਸ ਕਿਲੇ ਉੱਤੇ ਕਬਜ਼ਾ ਕਰ ਸਕੀ ਸੀ। ਪ੍ਰਤਾਪ ਇਸ ਨਿਰੰਤਰ ਸੰਗਰਾਮ ਦੀ ਅਹਿਮੀਅਤ ਨੂੰ ਸਮਝਦਾ ਸੀ। ਪਰਿਵਾਰਿਕ ਸੰਬੰਧਾਂ ਕਰਕੇ ਹੀ ਨਹੀਂ, ਸਗੋਂ ਸਮੂਹਿਕ ਹਿੱਤਾਂ ਨੂੰ ਧਿਆਨ ਵਿਚ ਰਖਦਿਆਂ ਉਹਨੇ ਚੰਦਰਸੇਨ ਦੀ ਪੂਰੀ-ਪੂਰੀ ਸਹਾਇਤਾ ਕੀਤੀ ਤੇ ਇਵੇਂ ਆਸਪਾਸ ਦੇ ਪ੍ਰਦੇਸ਼ਾਂ ਵਿਚ ਮੁਗਲ ਫ਼ੌਜ ਦੀ ਆਵਾਜਾਈ ਨੂੰ ਮੁਸ਼ਕਲ ਬਣਾ ਦਿੱਤਾ। ਪਰ ਸੰਨ 1572 ਦੇ ਅੰਤ ਤੱਕ ਹਾਲਤ ਇਹ ਹੋ ਗਈ ਕਿ ਮੇਵਾੜ ਉੱਤਰ, ਪੂਰਬ ਅਤੇ ਪੱਛਮ ਵਾਲੇ ਪਾਸਿਉਂ ਅਜਿਹੇ ਪ੍ਰਦੇਸ਼ਾਂ ਦੇ ਘੇਰੇ ਵਿਚ ਆ ਗਿਆ ਜਿਹੜੇ ਮੁਗਲਾਂ ਦੇ ਅਧੀਨ ਸਨ। ਉਹਦੀ ਦੱਖਣੀ ਅਤੇ ਦੱਖਣ-ਪੂਰਬੀ ਹੱਦ ਹੀ ਮੁਗਲ ਪ੍ਰਭਾਵ ਤੋਂ ਮੁਕਤ ਸੀ। ਇਸ ਪਾਸੇ ਵੀ ਧਿਆਨ ਦਿੱਤਾ ਗਿਆ। ਤੇ ਜਦੋਂ ਅਹਿਮਦਾਬਾਦ ਤੋਂ ਅਕਬਰ ਨੇ ਮਾਨ ਸਿੰਘ ਨੂੰ ਇਸ ਮੰਤਵ ਨਾਲ ਮੇਵਾੜ ਭੇਜਿਆ ਸੀ ਕਿ ਉਹ ਜਾ ਕੇ ਪ੍ਰਤਾਪ ਨੂੰ ਸਮਝਾਵੇ ਤਾਂ ਉਸ ਵੇਲੇ ਉਹਦੇ ਨਾਲ ਪੂਰੀ ਫ਼ੌਜ ਨੂੰ ਅਤੇ ਸ਼ਾਹ ਕੁਲੀ ਖਾਂ, ਮੁਰਾਦ ਖਾਂ, ਮੁਹੰਮਦ ਕੁਲੀ ਖਾਂ, ਸਈਅਦ ਅਬਦੁੱਲਾ, ਜਗਨ ਨਾਥ ਕਛਵਾਹਾ, ਰਾਜਾ ਗੋਪਾਲ, ਬਹਾਦੁਰ ਖਾਂ, ਲਸ਼ਕਰ ਖਾਂ, ਜਲਾਲ ਖਾਂ, ਬੂੰਦੀ ਦੇ ਰਾਜਾ ਹਾੜਾ ਆਦਿ ਨੂੰ ਵੀ ਭੇਜਿਆ ਗਿਆ ਸੀ। ਉਹਨਾਂ ਨੂੰ ਇਹ ਸਪੱਸ਼ਟ ਹੁਕਮ ਸੀ ਕਿ "ਜਿਹੜਾ ਤਾਂ ਬਾਦਸ਼ਾਹ ਪ੍ਰਤੀ ਵਫ਼ਾਦਾਰੀ ਪ੍ਰਗਟਾਵੇ ਉਹਦੀ ਸੇਵਾ ਕਰੋ ਤੇ ਜਿਹੜਾ ਵਿਰੁੱਧ ਹੋਵੇ ਉਹਨੂੰ ਸਜ਼ਾ ਦੇਵੋ।" ਅਕਬਰ ਦਾ ਇਰਾਦਾ ਇਹ ਸੀ ਕਿ ਇਸ ਪਾਸੇ ਦੇ ਮੇਵਾੜ ਦੇ ਦੋਸਤਾਂ ਨੂੰ ਜਾਂ ਤਾਂ ਆਪਣੇ ਨਾਲ ਮਿਲਾ ਲਿਆ ਜਾਵੇ ਜਾਂ ਫੇਰ ਦਬਾ ਦਿੱਤਾ ਜਾਵੇ। ਮਾਨ ਸਿੰਘ ਆਪਣੀ ਫ਼ੌਜ ਲੈ ਕੇ ਡੂੰਗਰਪੁਰ ਪਹੁੰਚ ਗਿਆ। ਉੱਥੋਂ ਦੇ ਰਾਜੇ ਆਸਕਰਣ ਨੇ ਅਕਬਰ ਦੀ ਪ੍ਰਬਲਤਾ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ। ਤਕੜੀ ਲੜਾਈ ਤੋਂ ਬਾਅਦ ਮਾਨ ਸਿੰਘ ਨੇ ਡੂੰਗਰਪੁਰ ਜਿੱਤ ਲਿਆ, ਪਰ ਆਸਕਰਣ ਬਚ ਕੇ ਪਹਾੜਾਂ ਵਿਚ ਚਲਿਆ ਗਿਆ। ਪ੍ਰਤਾਪ ਦੇ ਮਨ ਵਿਚ ਕੋਈ ਸ਼ੱਕ ਨਾ ਪੈਦਾ ਹੋਵੇ, ਇਸ ਲਈ ਮਾਨ ਸਿੰਘ ਨੇ ਡੂੰਗਰਪੁਰ ਦੀ ਜਿੱਤ ਤੋਂ ਬਾਅਦ ਆਪਣੀ ਬਹੁਤੀ ਫ਼ੌਜ ਸਿੱਧੀ ਅਜਮੇਰ ਭੇਜ ਦਿੱਤੀ ਅਤੇ ਆਪ ਛੋਟੀ ਜਿਹੀ ਸੈਨਿਕ ਟੁੱਕੜੀ ਲੈ ਕੇ ਮੇਵਾੜ ਪਹੁੰਚਿਆ। ਇਸ ਗੱਲ ਦਾ ਜਿਕਰ ਪਿਛਲੇ ਪੰਨਿਆਂ ਉੱਤੇ ਆ ਚੁੱਕਾ ਹੈ ਕਿ ਮੇਵਾੜ ਵਿਚ ਉਹਦੇ ਯਤਨ ਕਿਵੇਂ ਅਸਫਲ ਹੋ ਗਏ ਸਨ।

ਸਾਰੇ ਦਾਅਪੇਚ ਅੰਤਿਮ ਲੜਾਈ ਵੱਲ ਲਿਜਾ ਰਹੇ ਸਨ। ਇੰਜ ਲਗਦਾ ਹੈ ਕਿ ਅਕਬਰ ਅਤੇ ਪ੍ਰਤਾਪ ਨੂੰ ਸ਼ੁਰੂ ਤੋਂ ਹੀ ਇਹ ਗੱਲ ਸਪੱਸ਼ਟ ਸੀ ਕਿ ਘਾਤਕ ਯੁੱਧ ਵਿਚ ਉਹਨਾਂ ਦਾ ਸਾਹਮਣਾ ਹੋ ਕੇ ਹੀ ਰਹੇਗਾ। ਗ਼ੁਲਾਮੀ ਅਤੇ ਆਜ਼ਾਦੀ, ਜੋਹਦੇ ਉਹ ਪ੍ਰਤੀਕ ਬਣੇ ਹੋਏ ਸਨ, ਵਿਚਕਾਰ ਸਮਝੌਤਾ ਨਹੀਂ ਹੋਇਆ ਕਰਦਾ। ਪਰ ਇਹ ਦੋਵਾਂ ਦੀ ਸੂਝ, ਧੀਰਜ ਅਤੇ ਚਤੁਰਾਈ ਦਾ ਸਬੂਤ ਸੀ ਕਿ ਤਲਵਾਰ ਚੁੱਕਣ ਤੋਂ ਪਹਿਲਾਂ ਹੋਰ ਸਾਰੇ ਸਾਧਨਾਂ ਨੂੰ ਪਰਖ ਲਿਆ ਗਿਆ ਸੀ। ਅਕਬਰ ਨੂੰ ਚਿਤੌੜ ਵਿਚ ਜਿਸ ਮੁਸ਼ਕਲ ਦਾ ਸਾਹਮਣਾ ਕਰਨਾ ਪਿਆ ਸੀ, ਉਹਨੂੰ ਉਹ ਭੁਲਿਆ ਨਹੀਂ ਸੀ। ਤੇ ਪ੍ਰਤਾਪ ਵੀ ਏਨੀਂ ਮਜ਼ਬੂਤ ਚਟਾਨ ਨਾਲ ਟਕਰਾਉਣ ਦੇ ਨਤੀਜੇ ਬਾਰੇ ਸੁਚੇਤ ਸੀ। ਜੇ

ਯੁੱਧ ਤੋਂ ਬਚਣਾ ਸੰਭਵ ਹੋਵੇ ਤਾਂ ਜ਼ਰੂਰ ਬਚਣਾ ਚਾਹੀਦਾ ਹੈ। ਇਸੇ ਵਿਚਾਰ ਸਦਕਾ ਪਹਿਲਾਂ ਆਪਸੀ ਗੱਲਾਂਬਾਤਾਂ ਹੋਈਆਂ ਸਨ। ਪਰ ਇਹਨਾਂ ਗੱਲਾਂਬਾਤਾਂ ਦਾ ਅੰਤਿਮ ਨਤੀਜਾ ਇਹ ਨਿਕਲਿਆ ਕਿ ਮੇਵਾੜ ਦੀ ਮੋਰਚਾਬੰਦੀ ਹੋ ਗਈ। ਜਿਹੜੇ ਅਕਬਰ ਦੀ ਮਹਾਨਤਾ ਦੇ ਕਾਇਲ ਹਨ, ਉਹ ਉਹਦੇ 'ਇਕ ਰਾਜ' ਦੇ ਯਤਨ ਵਿਚ ਪ੍ਰਤਾਪ ਦੀ ਜਿਦ ਨੂੰ ਸਭ ਤੋਂ ਵੱਡੀ ਰੁਕਾਵਟ ਮੰਨਦੇ ਹਨ। ਉਹ ਇਹ ਭੁਲ ਜਾਂਦੇ ਹਨ ਕਿ ਅਕਬਰ ਦਾ ਇਹ ਸੁਫ਼ਨਾ ਉਹਦੇ ਮਰਨ ਤੋਂ ਬਾਅਦ ਪੰਜਾਹ ਵਰ੍ਹੇ ਵੀ ਨਹੀਂ ਸੀ ਟਿਕ ਸਕਿਆ। ਉਹਨਾਂ ਦਾ ਕਹਿਣਾ ਹੈ ਕਿ ਜਦੋਂ ਸਾਰੇ ਸਮਕਾਲੀ ਰਾਜਪੂਤ ਅਕਬਰ ਦੇ ਖੇਮੇ ਵਿਚ ਚਲੇ ਗਏ ਸਨ ਤਾਂ ਪ੍ਰਤਾਪ ਨੂੰ ਉਸ ਖੇਮੇ ਨੂੰ ਅੱਗ ਲਾਉਣ ਦੀ ਕੀ ਲੋੜ ਸੀ ? ਪਰ ਉਹ ਇਹ ਗੱਲ ਭੁੱਲ ਜਾਂਦੇ ਹਨ ਕਿ ਉਹਨਾਂ ਰਾਜਪੂਤਾਂ ਨੂੰ ਕੀ ਕੀਮਤ ਚੁਕਾਉਣੀ ਪਈ ਸੀ। ਉਹਨਾਂ ਨੂੰ ਇਹ ਗੱਲ ਸਮਝ ਨਹੀਂ ਆਉਂਦੀ ਕਿ ਭਵਿੱਖ ਦੀਆਂ ਖ਼ੂਨ ਨਾਲ ਲਿਖੀਆਂ ਘਟਨਾਵਾਂ ਪਿੱਛੇ ਕੀ ਤਰਕ ਸੀ। ਵੱਡੀ ਮੁਸ਼ਕਲ ਤਾਂ ਇਹ ਹੈ ਕਿ ਪਤਾ ਨਹੀਂ ਕਿਉਂ ਤੇ ਕਿਵੇਂ ਰੱਬ ਵੀ ਉਹਦੇ ਹੀ ਨਾਲ ਰਿਹਾ। ਜਿਵੇਂ ਅਸੀਂ ਅੱਗੇ ਚਲ ਕੇ ਵੇਖਾਂਗੇ, ਕਈ ਵਰ੍ਹਿਆਂ ਦੀਆਂ ਸੈਨਿਕ ਮੁਹਿੰਮਾਂ ਵੀ ਅਕਬਰ ਅਤੇ ਪ੍ਰਤਾਪ ਵਿਚਕਾਰਲੀ ਹਾਲਤ ਵਿਚ ਕੋਈ ਬਹੁਤੀ ਤਬਦੀਲੀ ਨਹੀਂ ਸਨ ਕਰ ਸਕੀਆਂ।

ਪ੍ਰਤਾਪ ਦਾ ਅਨਾਦਰ ਕਰਨ ਦਾ ਮੇਰਾ ਕੋਈ ਇਰਾਦਾ ਨਹੀਂ, ਪਰ ਮੈਂ ਇਕ ਗੱਲ ਸਪੱਸ਼ਟ ਕਰਨੀ ਚਾਹੁੰਦਾ ਹਾਂ। ਸ਼ਾਂਤੀ ਦੀਆਂ ਗੱਲਾਂਬਾਤਾਂ ਦੌਰਾਨ ਅਤੇ ਸਮੁੱਚੀ ਲੜਾਈ ਦੌਰਾਨ ਪਹਿਲਕਦਮੀ ਅਕਬਰ ਦੇ ਹੱਥ ਰਹੀ ਸੀ। ਪ੍ਰਤਾਪ ਦਾ ਹਰੇਕ ਯਤਨ ਪ੍ਰਤੀਕਰਮ ਸੀ। ਦੋਵਾਂ ਦੀ ਉਮਰ ਵਿਚ ਬਹੁਤਾ ਫਰਕ ਨਹੀਂ ਸੀ। ਮੇਵਾੜ ਦੀ ਵਾਗਡੋਰ ਜਦੋਂ ਤੱਕ ਪ੍ਰਤਾਪ ਦੇ ਹੱਥ ਆਈ ਸੀ, ਉਦੋਂ ਤੱਕ ਅਕਬਰ ਨੂੰ ਭਾਰਤ ਦੀ ਗੱਦੀ ਉੱਤੇ ਬੈਠਿਆਂ 16 ਵਰ੍ਹੇ ਹੋ ਚੁੱਕੇ ਸਨ ਅਤੇ ਇਸ ਸਮੇਂ ਦੌਰਾਨ ਉਹ ਸਫਲਤਾ ਅਤੇ ਸ਼ਕਤੀ ਵਿਚ ਬਹੁਤ ਅੱਗੇ ਵਧ ਚੁੱਕਾ ਸੀ। ਆਸਾਮ ਤੋਂ ਅਹਿਮਦਾਬਾਦ ਤੱਕ ਅਤੇ ਕਸ਼ਮੀਰ ਤੋਂ ਖਾਨਦੇਸ਼ ਤੱਕ ਦੇ ਇਲਾਕੇ ਉਹਦੇ ਅਧੀਨ ਹੋ ਚੁੱਕੇ ਸਨ। ਰਾਜਪੂਤ ਰਾਜਿਆਂ ਵਿਚੋਂ ਇਕ-ਦੋ ਨੂੰ ਛੱਡ ਕੇ ਬਾਕੀ ਸਾਰੇ ਅਕਬਰ ਦੀ ਪ੍ਰਭੁਤਾ ਨੂੰ ਮੰਨ ਚੁੱਕੇ ਸਨ। ਕੇਵਲ ਇਹੀ ਨਹੀਂ, ਉਹਨਾਂ ਵਿਚੋਂ ਬਹੁਤਿਆਂ ਨੇ ਸਵੈ-ਇੱਛਾ ਨਾਲ ਜਾਂ ਸਵਾਰਥ ਕਰਕੇ ਆਪਣੀਆਂ ਧੀਆਂ ਇਸ ਮੁਗਲ ਸਮਰਾਟ ਨੂੰ ਵਿਆਹ ਦਿੱਤੀਆਂ ਸਨ। ਇਹ ਸਾਰੇ ਰਾਜਪੂਤ ਰਾਜ ਮੁਗਲ ਸਾਮਰਾਜ ਦੀ ਜਗੀਰ ਬਣ ਚੁੱਕੇ ਸਨ ਅਤੇ ਇਹਨਾਂ ਰਾਜਾਂ ਦੇ ਰਾਜੇ ਮੁਗਲ ਦਰਬਾਰ ਦੇ ਹੁਕਮਾਂ ਦੀ ਪਾਲਣਾ ਕਰਨ ਵਾਲੇ ਬਣ ਚੁੱਕੇ ਸਨ। ਅਜਿਹੀ ਹਾਲਤ ਵਿਚ ਪ੍ਰਤਾਪ ਨੇ ਆਪਣੇ ਭਵਿੱਖ ਦਾ ਫ਼ੈਸਲਾ ਕਰਨਾ ਸੀ। ਆਪਣੇ ਭਵਿੱਖ ਦੇ ਸੰਬੰਧ ਵਿਚ ਹੀ ਨਹੀਂ, ਉਹਨੇ ਅਕਬਰ ਦੀਆਂ ਭਵਿੱਖੀ ਵਿਉਂਤਾਂ ਬਾਰੇ ਵੀ ਫ਼ੈਸਲਾ ਕਰਨਾ ਸੀ। ਇਸ ਗੱਲ ਵਿਚ ਸ਼ੱਕ ਨਹੀਂ ਸੀ ਕਿ ਅਕਬਰ ਉਸ ਸੈਨਿਕ ਮੁਹਿੰਮ ਨੂੰ ਅੱਗੇ ਲਿਜਾਏਗਾ ਹੀ ਜਿਹੜੀ ਚਿਤੌੜ ਦੀ ਜਿੱਤ ਤੋਂ ਸ਼ੁਰੂ ਹੋਈ ਸੀ ਤੇ ਜੀਹਦੇ ਨਤੀਜੇ ਵਜੋਂ ਮੇਵਾੜ ਦਾ ਵੱਡਾ ਮੈਦਾਨੀ ਹਿੱਸਾ ਮੁਗਲ ਸੈਨਾ ਦੇ ਕਬਜ਼ੇ ਹੇਠ ਚਲਿਆ ਗਿਆ ਸੀ। ਇਸ ਭਿਆਨਕ

ਹਾਲਤ ਵਿਚ ਵੀ ਪ੍ਰਤਾਪ ਦੇ ਮਨ ਵਿਚ ਆਪਣੀ ਅਣਖ ਵੇਚਣ ਦੀ ਗੱਲ ਨਹੀਂ ਸੀ ਆਈ। ਮੁਸ਼ਕਲ-ਭਰੀਆਂ ਹਾਲਤਾਂ ਬਾਰੇ ਉਹ ਸੁਚੇਤ ਸੀ। ਗੌਰਵਮਈ ਢੰਗ ਨਾਲ ਸ਼ਾਂਤੀ ਪ੍ਰਾਪਤ ਕਰਨ ਤੋਂ ਉਹਨੂੰ ਕੋਈ ਇਨਕਾਰ ਨਹੀਂ ਸੀ, ਪਰ ਉਹਦੀ ਅਣਖ ਨੂੰ ਮਿਟਾ ਦੇਣ ਵਾਲੀਆਂ ਸ਼ਰਤਾਂ ਉਹਨੂੰ ਪ੍ਰਵਾਨ ਨਹੀਂ ਸਨ। ਗੱਦੀ ਉੱਤੇ ਬੈਠਦਿਆਂ ਹੀ ਉਹਨੂੰ ਅੱਗੇ ਵਧ ਕੇ ਅਕਬਰ ਨਾਲ ਨਹੀਂ ਸੀ ਭਿੜਨਾ ਚਾਹੀਦਾ—ਇਹ ਗੱਲ ਤਾਂ ਸਮਝ ਵਿਚ ਆਉਂਦੀ ਹੈ। ਪਰ ਅਕਬਰ ਨੇ ਇਸ ਤਰ੍ਹਾਂ ਦੀਆਂ ਗੱਲਾਂ ਸੋਚਣ ਦਾ ਮੌਕਾ ਹੀ ਨਹੀਂ ਸੀ ਦਿੱਤਾ। ਪ੍ਰਤਾਪ ਦੇ ਗੱਦੀ ਉੱਤੇ ਬੈਠਦਿਆਂ ਹੀ ਪਹਿਲਾਂ ਉਹਨੇ ਸ਼ਾਂਤੀ-ਮੁਹਿੰਮ ਸ਼ੁਰੂ ਕੀਤੀ, ਫੇਰ ਫ਼ੌਜੀ-ਮੁਹਿੰਮ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਅੰਤ ਤੱਕ ਪਹਿਲਕਦਮੀ ਅਕਬਰ ਨੇ ਆਪਣੇ ਹੱਥ ਰਖੀ। ਪ੍ਰਤਾਪ ਇਹਨਾਂ ਮੁਹਿੰਮਾਂ ਨੂੰ ਲਗਾਤਾਰ ਠੱਲ੍ਹਦਾ ਰਿਹਾ। ਅਜਿਹਾ ਕਰਦਿਆਂ ਉਹਨੇ ਦਲੀਲ ਅਤੇ ਬੁੱਧੀ ਦਾ ਪੱਲਾ ਕਦੇ ਨਾ ਛੱਡਿਆ, ਪਰ ਆਪਣੇ ਗੌਰਵ ਦੀ ਰਾਖੀ ਲਈ ਕੋਈ ਵੀ ਕੀਮਤ ਚੁਕਾਉਣ ਲਈ ਸਦਾ ਤਿਆਰ ਰਿਹਾ। ਕਿੱਥੇ ਅਕਬਰ, ਕਿੱਥੇ ਪ੍ਰਤਾਪ! ਪਰ ਪ੍ਰਤਾਪ ਫੇਰ ਵੀ ਥਿੜਕਿਆ ਨਾ। ਉਹਦੀ ਇਸੇ ਦੇਸ਼ਭਗਤੀ ਤੇ ਸਵੈਮਾਣ ਨੇ ਉਹਨੂੰ ਭਾਰਤ ਦੇ ਇਤਿਹਾਸ ਦਾ ਇਕ ਅਮਿਟ ਕਾਂਡ ਬਣਾ ਦਿੱਤਾ।

# 6. ਹਲਦੀ ਘਾਟੀ ਦਾ ਯੁੱਧ

ਪ੍ਰਤਾਪ ਦੇ ਜੀਵਨ-ਕਾਲ ਵਿਚ ਮੁਗਲਾਂ ਅਤੇ ਮੇਵਾੜ ਦੀ ਸੈਨਾ ਵਿਚਕਾਰ 21 ਜੂਨ 1576 ਨੂੰ ਜੋ ਸਭ ਤੋਂ ਵੱਡਾ ਯੁੱਧ ਹੋਇਆ ਸੀ, ਉਹ ਹਲਦੀਘਾਟੀ ਦੇ ਯੁੱਧ ਦੇ ਨਾਂ ਨਾਲ ਪ੍ਰਸਿੱਧ ਹੈ। ਦੋਵਾਂ ਧਿਰਾਂ ਨੇ ਖ਼ੂਬ ਤਿਆਰੀਆਂ ਕੀਤੀਆਂ ਸਨ। ਮੇਵਾੜ ਉੱਤੇ ਹਮਲਾ ਕਰਨ ਦੀ ਵਿਉਂਤ ਬਣਾਉਣ ਲਈ ਮਾਰਚ 1576 ਵਿਚ ਅਕਬਰ ਖ਼ੁਦ ਅਜਮੇਰ ਪਹੁੰਚ ਗਿਆ ਸੀ। ਪੰਦਰਾਂ ਦਿਨਾਂ ਦੀ ਸੋਚ-ਵਿਚਾਰ ਤੋਂ ਬਾਅਦ ਅਜਮੇਰ ਦੇ ਕੰਵਰ ਮਾਨ ਸਿੰਘ ਨੂੰ ਪ੍ਰਤਾਪ ਵਿਰੁੱਧ ਲੜਨ ਵਾਲੀ ਫ਼ੌਜ ਦਾ ਮੁੱਖੀ ਬਣਾਇਆ ਗਿਆ। ਮਾਨ ਸਿੰਘ ਦਲੇਰ, ਸੁਯੋਗ ਬੁੱਧੀਮਾਨ ਅਤੇ ਵਫ਼ਾਦਾਰ ਸੀ। ਉਹ ਅਕਬਰ ਦੇ ਦਰਬਾਰ ਦਾ ਤਿਆਰ ਕੀਤਾ ਹੋਇਆ ਸੀ ਤੇ ਉਹਦਾ ਖਾਸ ਆਦਮੀ। ਉਹ ਅਕਬਰ ਤੋਂ ਫਰਜੰਦ (ਬੇਟੇ) ਦਾ ਖਿਤਾਬ ਪ੍ਰਾਪਤ ਕਰ ਚੁੱਕਾ ਸੀ। ਉਹਦੇ ਨਾਲ ਆਸਫ ਖਾਂ, ਸਈਅਦ ਹਾਸ਼ਮ ਬਾਰਾਹਾ, ਸਈਅਦ ਅਹਿਮਦ, ਰਾਜਾ ਜਗਨ ਨਾਥ ਕਛਵਾਹਾ, ਮਿਹਤਰ ਖਾਂ, ਰਾਇ ਲੂਣਕਰਣ ਕਛਵਾਹਾ ਆਦਿ ਕਈ ਮੁਸਲਮਾਨ ਤੇ ਹਿੰਦੂ ਯੋਧੇ ਭੇਜੇ ਗਏ।

ਮਾਨ ਸਿੰਘ ਲਈ ਇਸ ਨਿਯੁੱਕਤੀ ਦੀ ਬਹੁਤ ਅਹਿਮੀਅਤ ਸੀ। ਭਾਵੇਂ ਉਹ ਇਹਤੋਂ ਪਹਿਲਾਂ ਅਕਬਰ ਦੀ ਫ਼ੌਜ ਨਾਲ ਵੱਡੇ ਵੱਡੇ ਯੁੱਧਾਂ ਵਿਚ ਹਿੱਸਾ ਲੈ ਚੁੱਕਾ ਸੀ ਅਤੇ ਆਪਣੀ ਬਹਾਦੁਰੀ ਤੇ ਯੋਗਤਾ ਦਾ ਸਬੂਤ ਦੇ ਚੁੱਕਾ ਸੀ, ਪਰ ਏਨੇਂ ਵੱਡੇ ਯੁੱਧ ਵਿਚ ਸੈਨਾ ਦੀ ਅਗਵਾਈ ਕਰਨ ਦੀ ਉਹਨੂੰ ਪਹਿਲੀ ਵਾਰ ਸੰਭਾਵਨਾ ਪ੍ਰਾਪਤ ਹੋਈ ਸੀ। ਅਕਬਰ ਨੇ ਇਹ ਗੱਲ ਤਾਂ ਸੋਚੀ ਹੀ ਹੋਵੇਗੀ ਕਿ ਇਸ ਸਨਮਾਨ ਤੋਂ ਉਤਸਾਹਿਤ ਹੋ ਕੇ ਮਾਨ ਸਿੰਘ ਜਿੱਤ ਪ੍ਰਾਪਤ ਕਰਨ ਲਈ ਆਪਣੀ ਸਾਰੀ ਸ਼ਕਤੀ ਲਾ ਦੇਵੇਗਾ। ਪਰ ਮਾਨ ਸਿੰਘ ਦੀ ਨਿਯੁੱਕਤੀ ਦੇ ਹੋਰ ਵੀ ਕਈ ਕਾਰਨ ਦੱਸੇ ਜਾਂਦੇ ਹਨ। ਮਾਨ ਸਿੰਘ ਰਾਜਪੂਤ ਸੀ ਅਤੇ ਰਾਜਪੂਤ ਦੀ ਰਾਜਪੂਤ ਨਾਲ ਟੱਕਰ ਕਰਾਉਣੀ ਅਕਬਰ ਦੀ ਨੀਤੀ ਦਾ ਹਿੱਸਾ ਸੀ। ਇਸ ਨੀਤੀ ਦੀ ਸਫਲਤਾ ਨੂੰ ਉਹ ਚੰਗੀ ਤਰ੍ਹਾਂ ਮਹਿਸੂਸ ਵੀ ਕਰ ਚੁੱਕਿਆ ਸੀ। ਅਕਬਰ ਦੀ ਫ਼ੌਜ ਵਿਚ ਰਾਜਪੂਤ ਕਾਫ਼ੀ ਗਿਣਤੀ ਵਿਚ ਸਨ। ਇਹਦੇ ਨਾਲ ਵਿਸ਼ਵਾਸ ਤੇ ਦ੍ਰਿੜ੍ਹਤਾ ਬਣਾਈ ਰਖਣ ਵਿਚ ਸਹਾਇਤਾ ਮਿਲਦੀ ਸੀ। ਇਸ ਯੁੱਧ ਵਿਚ ਵੀ ਇਹੀ ਗੱਲ ਸੀ। ਇਹਦੇ ਵਿਚ ਤਾਂ ਆਮੇਰ ਦੇ ਹੀ ਬਹੁਤ ਸਾਰੇ ਸੈਨਿਕ ਸਨ। ਦੂਜੇ ਪਾਸੇ, ਪ੍ਰਤਾਪ ਰਾਜਪੂਤਾਂ ਵਿਚ ਪੂਜਨੀਕ

ਸ਼ਖ਼ਸੀਅਤ ਸੀ। ਮੇਵਾੜ ਵਿਚ ਆਮੇਰ ਦੇ ਸੰਬੰਧ ਵਿਚ ਤਿੱਖੀਆਂ ਵੈਰਭਾਵੀ ਭਾਵਨਾਵਾਂ ਸਨ। ਆਮੇਰ ਦੇ ਰਾਜਕੁਮਾਰ ਨੂੰ ਪ੍ਰਤਾਪ ਵਿਰੁੱਧ ਲੜਨ ਲਈ ਭੇਜ ਕੇ ਅਕਬਰ ਪ੍ਰਤਾਪ ਨੂੰ ਚਿੜਾਉਣਾ ਵੀ ਚਾਹੁੰਦਾ ਸੀ। ਅਕਬਰ ਉਦੈ ਸਿੰਘ ਦੇ ਸਮੇਂ ਤੋਂ ਹੀ ਜਾਣਦਾ ਸੀ ਕਿ ਮੇਵਾੜ ਕੋਲ ਆਪਣੇ ਰਾਜਪੂਤਾਂ ਤੇ ਪਹਾੜਾਂ ਦੀ ਬਹੁਤ ਸ਼ਕਤੀ ਹੈ। ਉਹਤੋਂ ਬਾਅਦ ਤਾਂ ਹਾਲਤ ਹੋਰ ਵੀ ਵਿਗੜ ਗਈ ਸੀ। ਅਕਬਰ ਨੇ ਸ਼ਾਇਦ ਇਹ ਸੋਚਿਆ ਹੋਵੇਗਾ ਕਿ ਜੇ ਆਮੇਰ ਦਾ ਰਾਜਕੁਮਾਰ ਫ਼ੌਜ ਲੈ ਕੇ ਜਾਵੇਗਾ ਤਾਂ ਪ੍ਰਤਾਪ ਪਹਾੜਾਂ ਵਿਚ ਲੁਕੇ ਰਹਿਣ ਵਿਚ ਸ਼ਰਮ ਮਹਿਸੂਸ ਕਰੇਗਾ ਤੇ ਇਕਦਮ ਮੈਦਾਨੀ ਲੜਾਈ ਲਈ ਉਤਾਰੂ ਹੋ ਕੇ ਹਾਰ ਜਾਵੇਗਾ।

ਇਹਨਾਂ ਕਾਰਨਾਂ ਕਰਕੇ ਹੀ ਅਕਬਰ ਨੇ ਮੁਗਲ ਸਾਮੰਤਾਂ ਨੂੰ ਅਤੇ ਉਹਨਾਂ ਦੀਆਂ ਭਾਵਨਾਵਾਂ ਨੂੰ ਅੱਖੋਂ ਓਹਲੇ ਕਰਨ ਦਾ ਫ਼ੈਸਲਾ ਕੀਤਾ। ਮਾਨ ਸਿੰਘ ਨੂੰ ਮੁੱਖ ਸੈਨਾਪਤੀ ਬਣਾ ਕੇ ਅਕਬਰ ਨੇ ਬਹੁਤ ਵੱਡਾ ਫ਼ੈਸਲਾ ਕੀਤਾ ਸੀ। ਸ੍ਰੀ ਸ਼ੇਲਟ ਨੇ ਲਿਖਿਆ ਹੈ ਕਿ ਮਾਨ ਸਿੰਘ ਦੀ ਨਿਯੁੱਕਤੀ ਹੋਰ ਵੀ ਅਹਿਮ ਸੀ ਕਿਉਂਕਿ 1556 ਵਿਚ ਹੇਮੂ ਨੂੰ ਅਜਿਹਾ ਮਾਣ ਪ੍ਰਾਪਤ ਹੋਇਆ ਸੀ ਤੇ ਉਹਦੇ ਤੋਂ ਬਾਅਦ ਇਹ ਸ਼ਾਇਦ ਪਹਿਲਾ ਮੌਕਾ ਸੀ ਕਿ ਕਿਸੇ ਹਿੰਦੂ ਨੂੰ ਮੁਸਲਿਮ ਫ਼ੌਜ ਦਾ ਸੈਨਾਪਤੀ ਬਣਾਇਆ ਗਿਆ ਸੀ। ਮੁਸਲਿਮ ਦਰਬਾਰੀਆਂ ਵਿਚ ਨਾਰਾਜ਼ਗੀ ਫ਼ੈਲ ਗਈ। ਚਰਚਾ ਵੀ ਬਹੁਤ ਹੋਈ। ਬਦਾਯੂਨੀ ਨੇ ਇਸ ਮੁਹਿੰਮ ਵਿਚ ਸ਼ਾਮਲ ਹੋਣ ਲਈ ਬੇਨਤੀ ਕੀਤੀ ਸੀ, ਪਰ ਉਹਦੇ ਨਿੱਜੀ ਰਾਖੇ ਨੇ ਇਹ ਕਹਿ ਕੇ ਮੁਹਿੰਮ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿੱਤਾ ਕਿ "ਜੇ ਫ਼ੌਜ ਦਾ ਆਗੂ ਹਿੰਦੂ ਨਾ ਹੁੰਦਾ ਤਾਂ ਮੈਂ ਲੜਾਈ ਵਿਚ ਸ਼ਾਮਲ ਹੋਣ ਦੀ ਆਗਿਆ ਲੈਣ ਵਾਲਿਆ ਵਿਚੋਂ ਸਭ ਤੋਂ ਅੱਗੇ ਹੋਣਾ ਸੀ।" ਇਹ ਪੱਕੀ ਗੱਲ ਹੈ ਕਿ ਅਕਬਰ ਇਸ ਗੱਲੋਂ ਸੁਚੇਤ ਹੋਵੇਗਾ ਕਿ ਮਾਨ ਸਿੰਘ ਦੀ ਨਿਯੁੱਕਤੀ ਨਾਲ ਉਹਦੇ ਮੁਸਲਿਮ ਸੈਨਿਕ ਆਪਣੇ-ਆਪ ਨੂੰ ਬੇਇੱਜ਼ਤ ਮਹਿਸੂਸ ਕਰਨਗੇ। ਉਹਨੇ ਇਹ ਐਲਾਨ ਫਤਹਿਪੁਰ ਤੋਂ ਨਹੀਂ, ਅਜਮੇਰ ਤੋਂ ਕੀਤਾ ਸੀ। ਇਸੇ ਤੋਂ ਇਹ ਗੱਲ ਸਪੱਸ਼ਟ ਹੈ ਕਿ ਉਹਨੂੰ ਪਤਾ ਸੀ ਕਿ ਇਸ ਐਲਾਨ ਨੂੰ ਕਈ ਲੋਕ ਨਾਪਸੰਦ ਕਰਨਗੇ। ਪਰ ਉਹ ਬਹੁਤ ਸੋਚ-ਵਿਚਾਰ ਕੇ ਕੀਤੇ ਗਏ ਫ਼ੈਸਲੇ ਉੱਤੇ ਦ੍ਰਿੜ੍ਹ ਰਿਹਾ। ਇਸ ਗੱਲ ਦੇ ਕਈ ਕਾਰਨ ਸਨ। ('ਅਕਬਰ', 1959, ਪੰਨੇ 165-166)

ਅਕਬਰ ਨੂੰ ਇਹ ਵੀ ਪਤਾ ਸੀ ਕਿ ਆਪਣੇ ਅਧੀਨ ਰਾਜਪੂਤ ਯੋਧਿਆਂ ਨੂੰ ਮੇਵਾੜ ਦੇ ਰਾਣਾ ਵਿਰੁੱਧ ਹਥਿਆਰ ਚੁਕਣ ਦਾ ਹੁਕਮ ਦੇ ਕੇ ਉਹ ਉਹਨਾਂ ਦੀ ਸਖ਼ਤ ਪ੍ਰੀਖਿਆ ਲੈ ਰਿਹਾ ਹੈ ਅਤੇ ਉਹਨਾਂ ਉੱਤੇ ਵਿਸ਼ਵਾਸ ਵੀ ਕਰ ਰਿਹਾ ਹੈ। ਸ੍ਰੀ ਸ਼ੇਲਟ ਨੇ ਲਿਖਿਆ ਹੈ ਕਿ 1568 ਵਿਚ ਚਿਤੌੜ ਵਿਚ ਅਕਬਰ ਨੂੰ ਜੋ ਤਜਰਬਾ ਹੋਇਆ ਸੀ ਉਹਦੇ ਤੋਂ ਉਹਨੂੰ ਇਹ ਗੱਲ ਚੰਗੀ ਤਰ੍ਹਾਂ ਸਪੱਸ਼ਟ ਸੀ ਕਿ ਸਿਸੋਦੀਆਂ ਵਰਗੇ ਦੁਸ਼ਮਣਾਂ ਨਾਲ ਮੇਵਾੜ ਦੀ ਉੱਚੀ-ਨੀਵੀਂ ਧਰਤੀ ਉੱਤੇ ਹੋਣ ਵਾਲਾ ਯੁੱਧ ਕੋਈ ਸੌਖਾ ਯੁੱਧ ਨਹੀਂ ਹੋਵੇਗਾ। ਸੰਗਰਾਮ ਲੰਮਾ ਹੋਵੇਗਾ ਅਤੇ ਇਹ ਇਕ ਵਾਧੂ ਆਸ ਹੋਵੇਗੀ ਕਿ ਉਹਦੇ ਰਾਜਪੂਤ ਯੋਧੇ ਇਕ ਅਜਿਹੇ ਦੁਸ਼ਮਣ ਵਿਰੁੱਧ ਜਾਨ ਹੂਲ ਕੇ ਲੜਨਗੇ ਜੋਹਦੀ ਕੁਲ ਦੀ ਪਵਿੱਤਰਤਾ ਤੇ ਗੌਰਵਤਾ ਸਾਹਮਣੇ ਉਹ ਅਜੇ ਵੀ ਸਿਰ ਝੁਕਾਉਂਦੇ

ਹਨ। ਭਗਵਾਨ ਦਾਸ, ਮਾਨ ਸਿੰਘ, ਰਾਇ ਸਿੰਘ, ਆਦਿ ਮੁਗਲ ਦਰਬਾਰ ਦੇ ਸਰਦਾਰ, ਜਿਹੜੇ ਅਕਬਰ ਨਾਲ ਮਿਲ ਗਏ ਸਨ ਤੇ ਜਿਨ੍ਹਾਂ ਨੂੰ ਆਪਣੀ ਜਾਤ ਤੇ ਧਰਮ ਦੇ ਲੋਕਾਂ ਵਿਰੁੱਧ ਲੜਨ ਲਈ ਮਜਬੂਰ ਹੋਣਾ ਪੈ ਰਿਹਾ ਸੀ, ਅਸਲ ਵਿਚ ਧਰਮ-ਸੰਕਟ ਵਿਚ ਪੈ ਗਏ ਸਨ। ਉਹਨਾਂ ਸੋਚਿਆ ਕਿ ਅਸੀਂ ਮੇਵਾੜ ਨੂੰ ਅਧੀਨਗੀ ਮੰਨ ਲੈਣ ਅਤੇ ਮਹਾਰਾਜ ਨੂੰ ਆਤਮ-ਸਮਰਪਣ ਦਾ ਸੌਖਾ ਮਾਰਗ ਅਪਨਾਉਣ ਲਈ ਤਿਆਰ ਕਰ ਸਕਦੇ ਹਾਂ ਜਿਵੇਂ ਹਾੜਾ ਰਾਜੇ, ਜੈਸਲਮੇਰ ਦੇ ਰਾਵਲ ਦੇ ਸੰਬੰਧ ਵਿਚ ਕੀਤਾ ਸੀ। ਜੇ ਇੰਜ ਨਹੀਂ ਹੁੰਦਾ ਤਾਂ ਇਹ ਕੇਵਲ ਚਿੰਤਾ ਦੀ ਹੀ ਨਹੀਂ, ਬੜੇ ਦੁੱਖ ਦੀ ਗੱਲ ਹੋਵੇਗੀ ਕਿ ਸਾਨੂੰ ਬੱਪਾ ਰਾਵਲ ਦੀ ਉਸ ਕੁਲ ਦੇ ਵਿਰੁੱਧ ਹਥਿਆਰ ਚੁੱਕਣੇ ਪੈਣਗੇ ਜੀਹਦੇ ਲਈ ਸਾਡੇ ਮਨ ਵਿਚ ਅਪਾਰ ਸ਼ਰਧਾ ਹੈ ਅਤੇ ਜੀਹਦੇ ਝੰਡੇ ਹੇਠ ਕੁਝ ਹੀ ਸਮਾਂ ਪਹਿਲਾਂ ਸਾਡੇ ਬਜ਼ੁਰਗ ਲੜ ਚੁੱਕੇ ਹਨ। ਅਕਬਰ ਨੂੰ ਵੀ ਇਸ ਸੰਬੰਧੀ ਸ਼ੱਕ ਸੀ ਕਿ ਜਦੋਂ ਯੁੱਧ ਦੀ ਘੜੀ ਆਵੇਗੀ ਉਦੋਂ ਹਿੰਦੂ ਸਰਦਾਰ ਅਨਿੰਨ ਵਫ਼ਾਦਾਰੀ ਦਾ ਸਬੂਤ ਨਹੀਂ ਦੇ ਸਕਣਗੇ। ਕੁਝ ਚਿਰ ਬਾਅਦ ਤਾਂ ਉਹ ਸੱਚਮੁਚ ਹੀ ਇਹ ਸ਼ੱਕ ਕਰਨ ਲੱਗ ਪਿਆ ਕਿ ਇਸ ਇੱਛਾ ਨੇ ਉਹਨੂੰ ਪਾਗ਼ਲ ਜਿਹਾ ਬਣਾ ਦਿੱਤਾ ਹੈ ਉਹਦੀ ਪੂਰਤੀ ਲਈ ਰਾਜਪੂਤ ਸੈਨਾਪਤੀ ਉਹ ਸਾਰੇ ਤਰੀਕੇ ਨਹੀਂ ਵਰਤ ਰਹੇ ਜਿਹੜੇ ਉਹਨਾਂ ਨੂੰ ਵਰਤਣੇ ਚਾਹੀਦੇ ਹਨ। ('ਅਕਬਰ', 1959, ਪੰਨੇ 159-160)

ਡਾ: ਸ਼ਰਮਾ ਨੇ ਵੀ ਦੱਸਿਆ ਹੈ ਕਿ ਅਕਬਰ ਦੇ ਕੁਝ ਮੁਸਲਮਾਨ ਅਧਿਕਾਰੀਆਂ ਨੇ ਮਾਨ ਸਿੰਘ ਨੂੰ ਮੁੱਖ ਸੈਨਾਪਤੀ ਬਣਾਉਣ ਦਾ ਵਿਰੋਧ ਕੀਤਾ ਸੀ ('ਮੇਵਾੜ ਐਂਡ ਦਿ ਮੁਗਲ ਐਮਪਰਰਜ਼' ਪੰਨਾ 92)।

ਅਕਬਰ ਵਿਹਾਰ ਵਿਚ ਬਹੁਤ ਸਖ਼ਤ ਸੀ ਅਤੇ ਅਨੁਸ਼ਾਸਨ-ਪ੍ਰੇਮੀ ਸੀ। ਇਸ ਲਈ ਇਹਨਾਂ ਵਿਰੋਧਾਂ ਨੂੰ ਪ੍ਰਗਟ ਕਰਨ ਦਾ ਕੋਈ ਹੌਸਲਾ ਨਹੀਂ ਸੀ ਕਰ ਸਕਿਆ। ਲੋਕ ਉਹਦੀ ਫ਼ੈਸਲਾ ਲੈਣ ਦੀ ਸ਼ਕਤੀ ਦੇ ਕਾਇਲ ਵੀ ਸਨ ਅਤੇ ਇਹ ਵੀ ਮਹਿਸੂਸ ਕਰਦੇ ਸਨ ਕਿ ਇਹਦੇ ਪਿੱਛੇ ਕੋਈ ਵੱਡਾ ਮੰਤਵ ਹੋਵੇਗਾ। ਫੇਰ ਮਾਨ ਸਿੰਘ ਨੇ ਫ਼ੌਜੀ ਜਥੇਬੰਦੀ ਅਤੇ ਫ਼ੌਜ ਦੇ ਪ੍ਰਬੰਧ ਤੇ ਅਗਵਾਈ ਵਿਚ ਅਜਿਹੇ ਗੁਣਾਂ ਦਾ ਪ੍ਰਗਟਾਵਾ ਕੀਤਾ ਕਿ ਅਕਬਰ ਦੇ ਫ਼ੈਸਲੇ ਦੀ ਵਾਜਬਤਾ ਆਪੇ ਹੀ ਸਿੱਧ ਹੋ ਗਈ। ਫੇਰ ਵੀ ਮਾਨ ਸਿੰਘ ਨੂੰ ਪ੍ਰਤਾਪ ਦੇ ਵਿਰੁੱਧ ਲੋੜੀਂਦੀ ਸਫਲਤਾ ਨਾ ਮਿਲੀ। ਇਸ ਲਈ ਇਕ ਵਾਰ ਤਾਂ ਉਹਨੂੰ ਅਕਬਰ ਦੇ ਗੁੱਸੇ ਦਾ ਵੀ ਸਾਹਮਣਾ ਕਰਨਾ ਪਿਆ। ਪਰ ਛੇਤੀ ਹੀ ਅਕਬਰ ਉਹਦੀ ਮਜਬੂਰੀ ਅਤੇ ਸਥਿਤੀ ਦੀ ਮੁਸ਼ਕਲ ਨੂੰ ਸਮਝ ਗਿਆ। ਮਾਨ ਸਿੰਘ ਤੋਂ ਬਾਅਦ ਭੇਜੇ ਗਏ ਸੈਨਾਪਤੀਆਂ ਦੇ ਅਤੇ ਖੁਦ ਅਕਬਰ ਦੇ ਯਤਨ ਵੀ ਜਦੋਂ ਬਹੁਤੀ ਸਫਲਤਾ ਨੂੰ ਨਾ ਪਹੁੰਚ ਸਕੇ ਤਾਂ ਮਾਨ ਸਿੰਘ ਦੀ ਨਿਯੁਕਤੀ ਸੰਬੰਧੀ ਪ੍ਰਗਟਾਏ ਸਾਰੇ ਸ਼ੰਕੇ ਤੇ ਰੋਸ ਆਪੇ ਹੀ ਖ਼ਤਮ ਹੋ ਗਏ।

ਅਕਬਰ ਦੇ ਨਾਲ ਰਲੇ ਰਾਜਪੂਤ ਰਾਜਿਆਂ ਦੇ ਜਿਸ ਧਰਮ-ਸੰਕਟ ਦੀ ਗੱਲ ਕੀਤੀ ਗਈ ਹੈ ਉਹਦੇ ਤੋਂ ਮਾਨ ਸਿੰਘ ਵੀ ਪੂਰੀ ਤਰ੍ਹਾਂ ਮੁਕਤ ਨਹੀਂ ਸੀ। ਗੱਲ ਇਹ ਹੈ ਕਿ ਆਮ ਰਾਜਪੂਤ ਪਰੰਪਰਾ ਦੇ ਅਨੁਸਾਰ ਮਾਨ ਸਿੰਘ ਰਣਭੂਮੀ ਵਿਚ ਤਾਂ ਸਖ਼ਤ ਸੰਗਰਾਮ ਕਰਦਾ ਸੀ ਅਤੇ ਰਣਭੂਮੀ ਤੋਂ ਬਾਹਰ ਅਤਿਅੰਤ ਉਦਾਰਤਾ ਪ੍ਰਗਟਾਉਂਦਾ

ਸੀ। ਇਸ ਲਈ ਮਾਨ ਸਿੰਘ ਦਾ ਆਚਰਣ ਕਈ ਵਾਰ ਅਜਿਹਾ ਹੁੰਦਾ ਸੀ ਕਿ ਉਹ ਲੋਕ, ਜਿਨ੍ਹਾਂ ਨੂੰ ਇਸ ਪਰੰਪਰਾ ਦਾ ਗਿਆਨ ਨਹੀਂ ਸੀ, ਜਾਂ ਜਿਨ੍ਹਾਂ ਨੂੰ ਉਹਦੇ ਪ੍ਰਤੀ ਸ਼ਰਧਾ ਨਹੀਂ ਸੀ, ਕਈ ਘਟਨਾਵਾਂ ਦੇ ਗ਼ਲਤ ਅਰਥ ਲੈ ਲੈਂਦੇ ਸਨ ਅਤੇ ਮੁਗਲ ਦਰਬਾਰ ਵਿਚ ਮਾਨ ਸਿੰਘ ਦੇ ਵਿਰੋਧੀਆਂ ਨੂੰ ਉਹਦਾ ਵਿਰੋਧ ਕਰਨ ਦਾ ਮੌਕਾ ਮਿਲ ਜਾਂਦਾ ਸੀ। ਤੇ ਉਹ ਇਸ ਮੌਕੇ ਦਾ ਪੂਰਾ-ਪੂਰਾ ਲਾਭ ਉਠਾਉਂਦੇ ਸਨ। ਖੈਰ, ਅਕਬਰ ਦੀ ਛਤਰ-ਛਾਇਆ ਵਿਚ ਆਮੇਰ ਅਤੇ ਮੇਵਾੜ ਦੇ ਰਾਜਵੰਸ਼ਾਂ ਵਿਚਕਾਰ ਹੋਇਆ ਹਲਦੀਘਾਟੀ ਦਾ ਯੁੱਧ ਭਾਰਤ ਦੇ ਇਤਿਹਾਸ ਦੇ ਸਭ ਤੋਂ ਰੋਮਾਂਟਿਕ ਪ੍ਰਸੰਗਾਂ ਵਿਚੋਂ ਇਕ ਬਣ ਗਿਆ ਹੈ।

ਮਾਨ ਸਿੰਘ ਆਪਣੀ ਫ਼ੌਜ ਲੈ ਕੇ 3 ਅਪਰੈਲ 1576 ਨੂੰ ਅਜਮੇਰ ਤੋਂ ਤੁਰਿਆ, ਪਰ ਮਾਂਡਲਗੜ ਪਹੁੰਚ ਕੇ ਦੋ ਮਹੀਨਿਆਂ ਤੱਕ ਉਹਨੇ ਯੁੱਧ ਨਾ ਛੇੜਿਆ। ਇਕ ਪਾਸੇ ਤਾਂ ਉਹ ਪੂਰੀ ਫੌਜ ਦੇ ਪਹੁੰਚਣ ਦੀ ਅਤੇ ਆਉਣ-ਜਾਣ ਦੇ ਸਾਰੇ ਰਸਤੇ ਸੁਰੱਖਿਅਤ ਹੋ ਜਾਣ ਦੀ ਉਡੀਕ ਕਰ ਰਿਹਾ ਸੀ ਅਤੇ ਦੂਜੇ ਪਾਸੇ ਉਹ ਪ੍ਰਤਾਪ ਨੂੰ ਸੋਚਣ-ਵਿਚਾਰਨ ਦਾ ਇਕ ਹੋਰ ਮੌਕਾ ਦੇਣਾ ਚਾਹੁੰਦਾ ਸੀ। ਇਹ ਨਿਸਚਿਤ ਹੈ ਕਿ ਅਜਿਹਾ ਉਹਨੇ ਅਕਬਰ ਦੀ ਸਹਿਮਤੀ ਨਾਲ ਹੀ ਕੀਤਾ ਹੋਵੇਗਾ। ਮੇਵਾੜ ਦੀ ਸਮੱਸਿਆ ਨੂੰ ਸ਼ਾਂਤੀ ਨਾਲ ਹੱਲ ਕਰਨ ਸੰਬੰਧੀ ਅਕਬਰ ਦੇ ਯਤਨਾਂ ਦੀ ਅਤੇ ਇਹਦੇ ਵਿਚ ਮਾਨ ਸਿੰਘ ਨੂੰ ਸ਼ਾਮਲ ਕਰਨ ਦੀ ਇਹ ਇਕ ਉਦਾਹਰਣ ਹੈ।

ਮਾਨ ਸਿੰਘ ਦੇ ਮਾਂਡਲਗੜ ਪਹੁੰਚਣ ਦੀ ਖ਼ਬਰ ਸੁਣ ਕੇ ਪ੍ਰਤਾਪ ਵੀ ਕੁੰਭਲਗੜ ਤੋਂ ਗੋਗੂੰਦਾ ਆ ਗਿਆ। ਇੱਥੇ ਉਹਨੇ ਸੰਭਾਵੀ ਯੁੱਧ ਦੇ ਬਾਰੇ ਆਪਣੇ ਸਾਮੰਤਾਂ ਨਾਲ ਸਲਾਹ-ਮਸ਼ਵਰਾ ਕੀਤਾ। ਪ੍ਰਤਾਪ ਚਾਹੁੰਦਾ ਸੀ ਕਿ ਮਾਂਡਲਗੜ ਪਹੁੰਚ ਕੇ ਹੀ ਮਾਨ ਸਿੰਘ ਦਾ ਟਾਕਰਾ ਕੀਤਾ ਜਾਵੇ। ਪਰ ਉਹਦੇ ਸਾਮੰਤਾਂ ਨੇ ਸਲਾਹ ਦਿੱਤੀ ਕਿ ਮਾਨ ਸਿੰਘ ਸ਼ਾਹੀ ਫ਼ੌਜ ਲੈ ਕੇ ਆਇਆ ਹੈ ਇਸ ਲਈ ਉਹਦਾ ਟਾਕਰਾ ਪਹਾੜਾਂ ਦੀ ਓਟ ਵਿਚ ਹੀ ਕਰਨਾ ਚਾਹੀਦਾ ਹੈ। ਦੂਜਾ ਮਾਂਡਲਗੜ ਸਿੱਧਾ ਅਜਮੇਰ ਦੇ ਰਾਹ ਉੱਤੇ ਪੈਂਦਾ ਹੈ ਤੇ ਉੱਥੇ ਮੁਗਲਾਂ ਦੀ ਹੋਰ ਵੀ ਬਹੁਤੀ ਫ਼ੌਜ ਪਹੁੰਚਣ ਦੀ ਬਹੁਤ ਸੰਭਾਵਨਾ ਹੈ। ਪ੍ਰਤਾਪ ਨੇ ਇਹ ਸਲਾਹ ਮੰਨ ਲਈ।

ਪ੍ਰਤਾਪ ਕਿਵੇਂ ਆਪਣੇ ਸਾਮੰਤਾਂ ਦੀ ਸਲਾਹ ਮੰਨ ਕੇ ਮੇਵਾੜੀ ਰਵਾਇਤ ਦੀ ਪਾਲਣਾ ਕਰ ਰਿਹਾ ਸੀ, ਇਹਦੀ ਇਕ ਹੋਰ ਮਿਸਾਲ ਯੁੱਧ ਤੋਂ ਪਹਿਲਾਂ ਹੀ ਸਾਹਮਣੇ ਆਈ। ਇਕ ਦਿਨ ਮਾਨ ਸਿੰਘ ਆਪਣੇ ਥੋੜ੍ਹੇ ਜਿਹੇ ਸਾਥੀਆਂ ਨੂੰ ਲੈ ਕੇ ਸ਼ਿਕਾਰ ਲਈ ਗਿਆ। ਪ੍ਰਤਾਪ ਨੂੰ ਇਹਦੀ ਖ਼ਬਰ ਮਿਲ ਗਈ। ਉਹਦੇ ਕੁਝ ਸਰਦਾਰਾਂ ਨੇ ਰਾਇ ਦਿੱਤੀ ਕਿ ਇਸ ਚੰਗੇ ਮੌਕੇ ਨੂੰ ਹੱਥੋਂ ਨਹੀਂ ਗੁਆਉਣਾ ਚਾਹੀਦਾ ਅਤੇ ਦੁਸ਼ਮਣ ਨੂੰ ਫੜ ਲੈਣ ਜਾਂ ਮਾਰ ਦੇਣ ਦਾ ਇਹ ਵਧੀਆ ਮੌਕਾ ਹੈ। ਸਰਦਾਰਾਂ ਵਿਚ ਇਹਤੋਂ ਉਲਟ ਰਾਇ ਰਖਣ ਵਾਲੇ ਵੀ ਸਨ ਜਿਨ੍ਹਾਂ ਵਿਚੋਂ ਪ੍ਰਮੁੱਖ ਸੀ ਵੱਡੀ ਸਾਦੜੀਵਾਲਿਆਂ ਦਾ ਝਾਲਾ ਵੀਰਾ (ਉਹਦਾ ਨਾਂ ਵੀ ਮਾਨ ਸਿੰਘ ਸੀ)। ਇਹਨਾਂ ਲੋਕਾਂ ਨੇ ਕਿਹਾ ਕਿ ਦੁਸ਼ਮਣ ਨੂੰ ਇਵੇਂ ਧੋਖੇ ਨਾਲ ਮਾਰਨਾ ਸੱਚੇ ਕਸ਼ੱਤਰੀਆਂ ਦਾ ਕੰਮ ਨਹੀਂ ਹੈ। ਪ੍ਰਤਾਪ ਦੇ ਮਨ ਵਿਚ ਵੀ ਇਹੀ ਗੱਲ ਸੀ। ਉਸ ਸਮੇਂ ਮਾਨ ਸਿੰਘ ਉੱਤੇ ਹੱਥ ਨਾ

ਚੁੱਕਿਆ ਗਿਆ। ਮਾਨ ਸਿੰਘ ਨੇ ਮਾਂਡਲਗੜ ਤੋਂ ਆ ਕੇ ਖਮਣੋਰ ਦੇ ਨੇੜੇ ਮੋਲਿਲਾ ਵਿਚ ਡੇਰਾ ਲਾ ਲਿਆ। ਦੋਵੇਂ ਫ਼ੌਜਾਂ ਇਕ-ਦੂਜੀ ਤੋਂ ਦਸ ਮੀਲ ਦੀ ਦੂਰੀ ਉੱਤੇ ਸਨ।

ਪ੍ਰਤਾਪ ਦੀ ਫ਼ੌਜ ਨੇ ਜਿੱਥੇ ਮੋਰਚਾ ਲਾਇਆ ਹੋਇਆ ਸੀ ਉਹ ਥਾਂ ਸੈਨਿਕ ਪੈਂਤੜੇ ਤੋਂ ਵਧੇਰੇ ਵਧੀਆ ਸੀ। ਉੱਥੋਂ ਤੱਕ ਪਹੁੰਚਣ ਲਈ ਤਕਰੀਬਨ ਦੋ ਮੀਲ ਲੰਮਾ ਏਨਾਂ ਤੰਗ ਪਹਾੜੀ ਰਸਤਾ ਪਾਰ ਕਰਨਾ ਪੈਂਦਾ ਸੀ ਜੀਹਦੇ ਵਿਚੋਂ ਇਕ ਵਾਰ ਕੇਵਲ ਇਕ ਘੋੜਸਵਾਰ ਹੀ ਮੁਸ਼ਕਿਲ ਨਾਲ ਲੰਘ ਸਕਦਾ ਸੀ। ਚਾਰੇ ਪਾਸੇ ਦੀਆਂ ਪਹਾੜੀਆਂ ਉੱਤੇ ਮੋਰਚਾਬੰਦੀ ਕਰਨ ਦੀ ਬੜੀ ਸੌਖ ਸੀ। ਪ੍ਰਤਾਪ ਦੀ ਫ਼ੌਜ ਅਜਿਹੀ ਹਾਲਤ ਵਿਚ ਸੀ ਕਿ ਗਿਣਤੀ ਦੇ ਸਿਪਾਹੀ ਸੈਂਕੜੇ ਸਿਪਾਹੀਆਂ ਦੇ ਹਮਲੇ ਨੂੰ ਰੋਕ ਸਕਦੇ ਸਨ। ਦੂਜਾ ਆਸਪਾਸ ਦੇ ਜੰਗਲ ਪ੍ਰਤਾਪ ਦੇ ਸਿਪਾਹੀਆਂ ਦੇ ਤਾਂ ਜਾਣੇ-ਪਛਾਣੇ ਸਨ ਤੇ ਉਹ ਜੰਗਲਾਂ ਵਿਚ ਆਸਾਨੀ ਨਾਲ ਲੁਕ ਸਕਦੇ ਸਨ, ਪਰ ਨਵੇਂ ਲੋਕਾਂ ਲਈ ਰਸਤਾ ਭੁੱਲ ਜਾਣ, ਜਾਨ ਚਲੇ ਜਾਣ ਅਤੇ ਭੁੱਖਿਆਂ ਮਰ ਜਾਣ ਦਾ ਖ਼ਤਰਾ ਸਦਾ ਬਣਿਆ ਰਹਿੰਦਾ ਸੀ।

ਹਲਦੀਘਾਟੀ ਦੇ ਯੁੱਧ ਦਾ ਬਹੁਤ ਵਿਸ਼ਾਲ ਵੇਰਵਾ ਪ੍ਰਾਪਤ ਹੈ। ਅਕਬਰ ਦਾ ਦਰਬਾਰੀ ਇਤਿਹਾਸਕਾਰ ਅਲਬਦਾਯੂਨੀ ਤਾਂ ਮੁਗ਼ਲ ਫ਼ੌਜ ਨਾਲ ਭੇਜਿਆ ਹੀ ਗਿਆ ਸੀ ਤੇ ਉਹਨੇ ਸਾਰੇ ਯੁੱਧ ਦਾ ਅੱਖੀਂ ਵੇਖਿਆ ਹਾਲ ਲਿਖਿਆ ਹੈ। ਬਾਅਦ ਵਿਚ ਵੀ ਇਸ ਯੁੱਧ ਬਾਰੇ ਬਹੁਤ ਕੁਝ ਲਿਖਿਆ ਗਿਆ। ਜਿੰਨਾ ਭਿਆਨਕ ਉਹ ਯੁੱਧ ਸੀ, ਓਨਾਂ ਹੀ ਤਰਾਸਦਕ ਉਹਦਾ ਵਰਣਨ ਕੀਤਾ ਗਿਆ ਹੈ।

ਪ੍ਰਤਾਪ ਅਤੇ ਮਾਨ ਸਿੰਘ ਦਾ ਇਹ ਯੁੱਧ ਹਲਦੀਘਾਟੀ ਦੇ ਯੁੱਧ ਦੇ ਨਾਂ ਨਾਲ ਪ੍ਰਸਿੱਧ ਹੈ, ਪਰ ਅਸਲ ਵਿਚ ਇਹ ਹਲਦੀਘਾਟੀ ਵਿਚ ਹੋਇਆ ਨਹੀਂ ਸੀ। ਹਲਦੀਘਾਟੀ ਨਾਥਦੁਆਰੇ ਤੋਂ ਤਕਰੀਬਨ ਗਿਆਰਾਂ ਮੀਲ ਉੱਤਰ-ਪੱਛਮ ਵਿਚ ਹੈ। ਗੋਗੂੰਦਾ ਅਤੇ ਖਮਣੋਰ ਦੇ ਵਿਚਕਾਰ ਮੁਸ਼ਕਲ ਪਹੁੰਚ ਵਾਲੀਆਂ ਪਹਾੜੀ ਮਾਲਾਵਾਂ ਹਨ ਜਿਨ੍ਹਾਂ ਵਿਚੋਂ ਇਕ ਤੰਗ ਵਾਦੀ ਨੂੰ ਹਲਦੀਘਾਟੀ ਕਿਹਾ ਜਾਂਦਾ ਹੈ। ਉੱਥੋਂ ਦੀ ਮਿੱਟੀ ਹਲਦੀ ਰੰਗੀ ਹੋਣ ਕਰਕੇ ਉਹਦਾ ਨਾਂ ਹਲਦੀਘਾਟੀ ਪੈ ਗਿਆ। (ਇਤਿਹਾਸ-ਕਾਰਾਂ ਨੂੰ ਇਸ ਗੱਲ ਉੱਤੇ ਇਤਰਾਜ਼ ਹੈ ਕਿ ਪਿੱਛੇ ਜਿਹੇ ਇਸ ਘਾਟੀ ਨੂੰ ਏਨਾਂ ਚੌੜਾ ਕਰ ਦਿੱਤਾ ਗਿਆ ਹੈ ਕਿ ਉਹਦੇ ਵਿਚੋਂ ਮੋਟਰ ਆਸਾਨੀ ਨਾਲ ਲੰਘ ਸਕਦੀ ਹੈ ਅਤੇ ਘਾਟੀ ਦੇ ਮੁੱਖ ਲਾਂਘੇ ਉੱਤੇ ਉਸਾਰੇ ਗਏ ਪੁਰਾਤਨ ਦਰਵਾਜ਼ੇ ਦੇ ਬਚੇ-ਖੁਚੇ ਹਿੱਸੇ ਉੱਥੋਂ ਹਟਾ ਦਿੱਤੇ ਗਏ ਹਨ।) ਉੱਥੋਂ ਦੇ ਪੱਥਰ ਵੀ ਪੀਲੀ ਮਿੱਟੀ ਲੱਗਣ ਕਰਕੇ ਪੀਲੇ ਦਿਖਾਈ ਦਿੰਦੇ ਹਨ। ਮੇਵਾੜ ਵਿਚ ਹੀ ਇਕ ਹੋਰ ਵਾਦੀ ਹੈ ਜੀਹਨੂੰ ਹਲਦੂਘਾਟੀ ਕਿਹਾ ਜਾਂਦਾ ਹੈ। ਉਹ ਉਦੈਪੁਰ ਤੋਂ ਜਯਸਮੁਰਦ ਜਾਂਦਿਆਂ ਰਾਹ ਵਿਚ ਪੈਂਦੀ ਹੈ। ਕਈ ਵਾਰ ਇਹਨਾਂ ਦੋਵਾਂ ਵਾਦੀਆਂ (ਘਾਟੀਆਂ) ਦੇ ਇਕੋ ਜਿਹੇ ਨਾਂ ਹੋਣ ਕਰਕੇ ਯੁੱਧ-ਸਥਾਨ ਬਾਰੇ ਭੁਲੇਖਾ ਪੈ ਜਾਂਦਾ ਹੈ। ਡਾ. ਸ੍ਰੀਵਾਸਤਵ ਨੇ ਲਿਖਿਆ ਹੈ ਕਿ ਹਲਦੀਘਾਟੀ ਦੱਖਣ ਤੋਂ ਕੋਈ ਡੇਢ ਮੀਲ ਉੱਤਰ-ਪੂਰਬ ਵੱਲ ਚਲੇ ਗਈ ਹੈ ਅਤੇ ਖਮਣੋਰ ਤੋਂ ਠੀਕ ਦੱਖਣ ਵਿਚ ਜਾ ਕੇ ਖ਼ਤਮ ਹੋ ਜਾਂਦੀ ਹੈ। ਇਸ ਲਈ ਅਬੁਲ

ਫ਼ਜ਼ਲ ਨੇ ਇਹਨੂੰ ਖਮਣੋਰ ਦਾ ਯੁੱਧ ਕਿਹਾ ਹੈ। ਬਦਾਯੂਨੀ ਨੇ ਇਹਨੂੰ ਗੋਗੂੰਦਾ ਦਾ ਯੁੱਧ ਕਿਹਾ ਹੈ। ਪਰ ਜਿਹੜਾ ਵਿਵਾਦ ਬਦਾਯੂਨੀ ਛੱਡ ਗਿਆ ਹੈ ਉਹਦੇ ਤੋਂ ਸਪੱਸ਼ਟ ਹੈ ਕਿ ਯੁੱਧ ਗੋਗੂੰਦਾ ਤੇ ਖਮਣੋਰ ਵਿਚ ਨਹੀਂ ਸੀ ਹੋਇਆ ਅਤੇ ਨਾ ਹੀ ਹਲਦੀਘਾਟੀ ਵਿਚ ਹੋਇਆ ਸੀ। ਇਹਦਾ ਕਾਰਨ ਇਹ ਹੈ ਕਿ ਇਹ ਘਾਟੀ ਏਨੀਂ ਤੰਗ ਹੈ ਕਿ ਅੱਜ ਚਾਰ ਸੌ ਸਾਲ ਬਾਅਦ ਵੀ ਇਹਦਾ ਵਧੇਰੇ ਹਿੱਸਾ ਅਜਿਹਾ ਹੈ ਕਿ ਉਹਦੇ ਵਿਚੋਂ ਨਾਲੋ-ਨਾਲ ਦੋ ਆਦਮੀ ਬਹੁਤ ਮੁਸ਼ਕਲ ਨਾਲ ਲੰਘ ਸਕਦੇ ਹਨ। ਇਹ ਯੁੱਧ ਹਲਦੀਘਾਟੀ ਦੇ ਅੰਦਰ ਉਸ ਮੈਦਾਨ ਵਿਚ ਵੀ ਨਹੀਂ ਸੀ ਲੜਿਆ ਜਾ ਸਕਦਾ ਜੀਹਨੂੰ ਅੱਜ ਬਾਦਸ਼ਾਹ ਬਾਗ਼ ਕਿਹਾ ਜਾਂਦਾ ਹੈ। ਇਹ ਬਾਗ਼ ਏਨਾਂ ਛੋਟਾ ਹੈ ਕਿ ਇਹਦੇ ਵਿਚ ਦੋ ਫ਼ੌਜਾਂ ਲੜ ਹੀ ਨਹੀਂ ਸਨ ਸਕਦੀਆਂ ਜਿਨ੍ਹਾਂ ਵਿਚ ਘੱਟ ਤੋਂ ਘੱਟ ਅੰਦਾਜ਼ੇ ਅਨੁਸਾਰ ਵੀ ਕੁਲ ਮਿਲਾ ਕੇ ਚਾਰ ਹਜ਼ਾਰ ਸੈਨਿਕ ਸਨ ਅਤੇ ਏਨੇਂ ਹੀ ਘੋੜੇ ਅਤੇ ਹਾਥੀ ਸਨ। ਬਦਾਯੂਨੀ ਨੇ ਫ਼ੌਜਾਂ ਦੇ ਪੈਂਤੜੇ ਦਾ ਅਤੇ ਉਹਨਾਂ ਦੇ ਪ੍ਰਬੰਧ ਦਾ ਜਿਹੜਾ ਵਰਣਨ ਕੀਤਾ ਹੈ, ਉਹ ਤਾਂ ਇਸ ਛੋਟੇ ਜਿਹੇ ਖੇਤਰ ਵਿਚ ਸੰਭਵ ਹੀ ਨਹੀਂ ਸੀ। ਉਹ ਉੱਥੇ ਹਾਜ਼ਿਰ ਦਰਸ਼ਕ ਦੀ ਹੈਸੀਅਤ ਵਿਚ ਪੂਰੇ ਵਿਸ਼ਵਾਸ ਨਾਲ ਕਹਿੰਦਾ ਹੈ ਕਿ ਬਾਦਸ਼ਾਹੀ ਫ਼ੌਜ ਦਾ ਖੱਬਾ ਹਿੱਸਾ ਘਾਟੀ ਦੇ ਲਾਂਘੇ ਦੇ ਨੇੜੇ ਸੀ ਜੋ ਖਮਣੋਰ ਤੋਂ ਦੋ-ਤਿੰਨ ਮੀਲ ਦੱਖਣ-ਪੂਰਬ ਵਿਚ ਹੈ। ਸੋ ਇਹ ਗੱਲ ਸਪੱਸ਼ਟ ਹੈ ਕਿ ਮੁਗ਼ਲ ਫ਼ੌਜ ਦਾ ਵਿਚਕਾਰਲਾ ਤੇ ਦੱਖਣੀ ਹਿੱਸਾ ਘਾਟੀ ਦੇ ਪੂਰਬੀ ਹਿੱਸੇ ਵਿਚ ਸਥਿਤ ਲਾਂਘੇ ਤੋਂ ਬਨਾਸ ਨਦੀ ਵੱਲ ਪੱਛਮ ਵਿਚ ਫੈਲਿਆ ਹੋਇਆ ਸੀ। ਉਹਨੇ ਇਹ ਵੀ ਦੱਸਿਆ ਕਿ ਰਾਣਾ ਦੀ ਫ਼ੌਜ ਵਾਦੀ ਦੇ ਪਿਛਲੇ ਪਾਸਿਉਂ ਆਈ ਅਤੇ ਉਹਦੀ ਫ਼ੌਜ ਦੇ ਮੂਹਰਲੇ ਦਸਤੇ ਨੇ ਹਕੀਮ ਸੂਰ ਦੀ ਅਗਵਾਈ ਹੇਠ ਪਹਾੜ ਦੇ ਪੱਛਮ ਵਿਚ ਹਮਲਾ ਕੀਤਾ ਅਤੇ ਰਾਣਾ ਆਪ ਹਕੀਮ ਸੂਰ ਦੇ ਪਿਛਿਉਂ ਘਾਟੀ ਦੇ ਗੀਚ (ਮੀਮਾਨ-ਏ-ਘਾਟੀ) ਵਿਚੋਂ ਨਿਕਲ ਕੇ ਆਇਆ। ਇਹਤੋਂ ਇਹ ਸਪੱਸ਼ਟ ਹੈ ਕਿ ਯੁੱਧ ਹਲਦੀ-ਘਾਟੀ ਦੇ ਲਾਂਘੇ ਦੇ ਬਾਹਰ ਅਤੇ ਉਸ ਮੈਦਾਨ ਵਿਚ ਹੋਇਆ ਜੋ ਘਾਟੀ ਅਤੇ ਖਮਣੋਰ ਪਿੰਡ ਦੇ ਵਿਚਕਾਰ ਹੈ। ਬਦਾਯੂਨੀ ਦਾ ਇਹ ਕਹਿਣਾ ਠੀਕ ਹੈ ਕਿ ਜ਼ਮੀਨ ਉੱਚੀ-ਨੀਵੀਂ ਅਤੇ ਉਬੜ-ਖਾਬੜ ਸੀ। ਜ਼ਮੀਨ ਉੱਤੇ ਪੱਥਰ ਵਿਛੇ ਹੋਏ ਸਨ ਅਤੇ ਚਾਰੇ ਪਾਸੇ ਝਾੜੀਆਂ ਹੀ ਝਾੜੀਆਂ ਸਨ। ਅੱਜ ਵੀ ਇਹ ਥਾਂ ਇਸੇ ਤਰ੍ਹਾਂ ਦੀ ਹੀ ਹੈ। ਦੋਵਾਂ ਫ਼ੌਜਾਂ ਦੇ ਮੂਹਰਲਿਆਂ ਦਸਤਿਆਂ ਦੀ ਪਹਿਲੀ ਟੱਕਰ ਇੱਥੇ ਹੋਈ ਅਤੇ ਬਾਕੀ ਦੀ ਲੜਾਈ ਖਮਣੋਰ ਦੇ ਦੱਖਣ-ਪੱਛਮ ਵਿਚ ਉਸ ਮੈਦਾਨ ਵਿਚ ਹੋਈ ਜੋ ਬਨਾਸ ਨਦੀ ਦੇ ਦੱਖਣੀ ਤੱਟ ਤੱਕ ਚਲਿਆ ਗਿਆ ਹੈ।

ਮੁਗ਼ਲ ਅਤੇ ਮੇਵਾੜੀ ਫੌਜਾਂ ਦੀ ਗਿਣਤੀ ਬਾਰੇ ਤਾਂ ਕਈ ਤਰ੍ਹਾਂ ਦੇ ਭੁਲੇਖੇ ਹਨ। ਮੇਵਾੜ ਦੀਆਂ ਦਸਤਾਵੇਜ਼ਾਂ ਤੋਂ ਪਤਾ ਲਗਦਾ ਹੈ ਕਿ ਮਾਨ ਸਿੰਘ ਦੀ ਫ਼ੌਜ ਵਿਚ 80 ਹਜ਼ਾਰ ਅਤੇ ਪ੍ਰਤਾਪ ਦੀ ਫ਼ੌਜ ਵਿਚ 20 ਹਜ਼ਾਰ ਸਵਾਰ ਸਨ। ਮੂੰਹਣੋਤ ਨੈਣਸੀ ਦੇ ਅਨੁਸਾਰ ਮਾਨ ਸਿੰਘ ਵਾਲੇ ਪਾਸੇ 40 ਹਜ਼ਾਰ ਅਤੇ ਪ੍ਰਤਾਪ ਵਾਲੇ ਪਾਸੇ 9-10 ਹਜ਼ਾਰ ਸਨ। ਟੌਡ ਦਾ ਬਿਆਨ ਹੈ ਕਿ ਰਾਣਾ 22 ਹਜ਼ਾਰ ਰਾਜਪੂਤਾਂ ਨੂੰ ਲੈ ਕੇ ਮੈਦਾਨ ਵਿਚ ਉਤਰਿਆ ਸੀ ਜਿਨ੍ਹਾਂ ਵਿਚੋਂ ਕੇਵਲ 8 ਹਜ਼ਾਰ ਹੀ ਜਿਉਂਦੇ ਪਰਤ ਸਕੇ

ਸਨ । ਬਾਕੀ ਦੇ 14 ਹਜ਼ਾਰ ਉੱਥੇ ਕੁਰਬਾਨ ਹੋ ਗਏ ਸਨ । ਡਾ. ਸ੍ਰੀਵਾਸਤਵ ਦਾ ਕਹਿਣਾ ਹੈ ਕਿ ਇਹ ਸਭ ਗਿਣਤੀਆਂ ਬਹੁਤ ਵਧਾ ਚੜ੍ਹਾ ਕੇ ਦੱਸੀਆਂ ਗਈਆਂ ਹਨ ਅਤੇ ਬਸ ਇਸ ਕਹਾਵਤ ਨੂੰ ਸਾਕਾਰ ਕਰਨ ਲਈ ਹੀ ਪੇਸ਼ ਕੀਤੀਆਂ ਗਈਆਂ ਹਨ— ਚਤੁਰ ਚੌਗੁਣਾ, ਮੂਰਖ ਦਸ ਗੁਣਾ । ਬਦਾਯੂਨੀ ਅਤੇ ਉਹਦੇ ਸਮਕਾਲੀ ਮੁਸਲਿਮ ਇਤਿਹਾਸਕਾਰ ਮਾਨ ਸਿੰਘ ਦੀ ਫ਼ੌਜ ਦੀ ਗਿਣਤੀ ਪੰਜ ਹਜ਼ਾਰ ਦੱਸਦੇ ਹਨ ਜਿਨ੍ਹਾਂ ਵਿਚੋਂ ਬਹੁਤੇ ਮੱਧ ਏਸ਼ੀਆ ਦੇ ਉਜ਼ਬੇਕ, ਕਜ਼ਾਕ, ਬਾਦਕਸ਼ੀ, ਬਾਰਾਹ ਦੇ ਸਈਅਦ, ਫਤਹਿਪੁਰ ਸੀਕਰੀ ਦੇ ਸ਼ੇਖਜ਼ਾਦਾ, ਆਦਿ ਸਨ । ਭਾਰਤੀ ਮੁਸਲਮਾਨ ਅਤੇ ਰਾਜਪੂਤ ਵੀ ਸਨ ਜਿਨ੍ਹਾਂ ਵਿਚੋਂ ਬਹੁਤੇ ਤਾਂ ਕਛਵਾਹਾ ਦੇ ਹੀ ਸਨ । ਰਾਣਾ ਦੇ ਨਾਲ ਤਿੰਨ ਹਜ਼ਾਰ ਸਵਾਰ ਸਨ । ਪ੍ਰਤਾਪ ਦੇ ਨਾਲ ਕਈ ਸੌ ਭੀਲ ਵੀ ਸਨ ਜਿਨ੍ਹਾਂ ਦਾ ਬਦਾਯੂਨੀ ਨੇ ਜ਼ਿਕਰ ਨਹੀਂ ਕੀਤਾ ਕਿਉਂਕਿ ਉਹ ਬਹੁਤ ਪਿੱਛੇ ਰਹਿ ਗਏ ਸਨ ਅਤੇ ਉਹਨਾਂ ਨੇ ਯੁੱਧ ਵਿਚ ਸਰਗਰਮ ਹਿੱਸਾ ਨਹੀਂ ਸੀ ਲਿਆ । ਡਾ. ਓਝਾ ਦੇ ਅਨੁਸਾਰ ਇਹ ਗਿਣਤੀ ਠੀਕ ਲਗਦੀ ਹੈ । ਡਾ. ਸ਼ਰਮਾ ਨੇ ਮੁਸਲਿਮ ਅਤੇ ਹਿੰਦੂ ਸਰੋਤਾਂ ਦੇ ਆਧਾਰ ਉੱਤੇ ਪ੍ਰਤਾਪ ਦੀ ਫ਼ੌਜ ਦਾ ਬਹੁਤ ਵਿਸਥਾਰ ਨਾਲ ਵਰਣਨ ਕੀਤਾ ਹੈ । ਡਾ. ਸ਼ਰਮਾ ਨੇ ਦੱਸਿਆ ਹੈ ਕਿ, ਪ੍ਰਤਾਪ ਦੇ ਨਾਲ ਤਿੰਨ ਹਜ਼ਾਰ ਘੋੜ ਸਵਾਰ, ਦੋ ਹਜ਼ਾਰ ਪੈਦਲ, ਇਕ ਸੌ ਹਾਥੀ ਅਤੇ ਇਕ ਸੌ ਫੁਟਕਲ ਸਨ । ਪੈਦਲ ਭੀਲਾਂ ਨੇ ਘਾਟੀ ਦੀਆਂ ਟੀਸੀਆਂ ਉੱਤੇ ਮੋਰਚਾ ਲਾਇਆ ਹੋਇਆ ਸੀ । ਉਹਨਾਂ ਕੋਲ ਨਿੱਕੀਆਂ ਤਲਵਾਰਾਂ ਅਤੇ ਤੀਰ-ਕਮਾਨ ਸਨ । ਉਹਨਾਂ ਨੇ ਦੁਸ਼ਮਣ ਉੱਤੇ ਸੁੱਟਣ ਲਈ ਨਿੱਕੇ-ਵੱਡੇ ਪੱਥਰ ਵੀ ਇਕੱਠੇ ਕਰ ਰਖੇ ਸਨ । ਸਾਰੀ ਫ਼ੌਜ ਵਿਚ ਦੇਸ ਭਗਤੀ ਦੀ ਤਿੱਖੀ ਭਾਵਨਾ ਸੀ ਅਤੇ ਨੌਜਵਾਨ ਤੇ ਬਹਾਦੁਰ ਰਾਣਾ ਪ੍ਰਤੀ ਸ਼ਰਧਾ ਰਖਦੇ ਸਨ ।

ਮੁਗਲ ਫ਼ੌਜ ਕੋਲ ਹੌਲਾ, ਪਰ ਆਧੁਨਿਕ ਤੋਪਖ਼ਾਨਾ ਸੀ । ਵੱਡੀਆਂ ਤੋਪਾਂ ਉਹ ਨਹੀਂ ਸਨ ਲਿਆਏ ਕਿਉਂਕਿ ਪਹਾੜੀ ਪ੍ਰਦੇਸ ਵਿਚ ਉਹਨਾਂ ਨੂੰ ਲਿਆਉਣਾ ਸੰਭਵ ਨਹੀਂ ਸੀ । ਮੁਗਲ ਫ਼ੌਜ ਦੇ ਮੁੱਖ ਹਥਿਆਰ ਤਲਵਾਰ ਤੋਂ ਇਲਾਵਾ ਤੀਰ-ਕਮਾਨ ਅਤੇ ਭਾਲੇ ਸਨ । ਦੋਵਾਂ ਫ਼ੌਜਾਂ ਕੋਲ ਯੁੱਧ ਕਰਨ ਵਾਲੇ ਹਾਥੀ ਵੀ ਸਨ । ਇਹ ਅਜੀਬ ਸਬੱਬ ਸੀ ਕਿ ਮਾਨ ਸਿੰਘ ਦੇ ਮੂਹਰਲੇ ਦਸਤੇ ਵਿਚ ਜਗਨ ਨਾਥ ਦੀ ਅਗਵਾਈ ਵਿਚ ਰਾਜਪੂਤ ਸਨ ਅਤੇ ਪ੍ਰਤਾਪ ਦੇ ਮੂਹਰਲੇ ਦਸਤੇ ਵਿਚ ਹਕੀਮ ਖਾਂ ਸੂਰ ਦੀ ਅਗਵਾਈ ਵਿਚ ਮੁਸਲਮਾਨ (ਪਠਾਣ) ਸਨ ।

ਪਹਿਲ ਪ੍ਰਤਾਪ ਨੇ ਕੀਤੀ । ਜਿਵੇਂ 'ਰਾਜ ਰਤਨਾਕਰ' ਵਿਚ ਅਤੇ 'ਅਮਰਕਾਵਿਯ ਵੰਸ਼ਾਵਲੀ' ਵਿਚ ਲਿਖਿਆ ਹੈ, ਸਭ ਤੋਂ ਪਹਿਲਾਂ ਇਕ ਹਾਥੀ ਮੇਵਾੜ ਦਾ ਪਰਚਮ ਲੈ ਕੇ ਹਲਦੀਘਾਟੀ ਦੇ ਵਿਚੋਂ ਲੰਘਿਆ । ਉਹਦੇ ਪਿੱਛੇ ਹਕੀਮ ਖਾਂ ਸੂਰ ਦੀ ਅਗਵਾਈ ਹੇਠ ਰਾਣਾ ਦਾ ਮੂਹਰਲਾ ਦਸਤਾ ਸੀ ਅਤੇ ਉਹਦੇ ਪਿੱਛੇ ਹੀ ਰਾਣਾ ਦੀ ਅਗਵਾਈ ਵਿਚ ਮੁੱਖ ਫ਼ੌਜ ਸੀ । ਜਿਉਂ ਹੀ ਇਹ ਫ਼ੌਜ ਦੁਸ਼ਮਣ ਦਾ ਟਾਕਰਾ ਕਰਨ ਲਈ ਅੱਗੇ ਵਧੀ ਤਾਂ ਤੂਤੀਆਂ ਦੀ ਆਵਾਜ਼, ਨਗਾਰਿਆਂ ਦੇ ਨਾਦ ਅਤੇ ਵਾਰਾਂ ਦੀ ਗੂੰਜ ਨੇ ਸਿਪਾਹੀਆਂ ਦੇ ਗੌਰਵ ਅਤੇ ਉਤਸਾਹ ਨੂੰ ਦੁਗਣਾ ਕਰ ਦਿੱਤਾ । ਪ੍ਰਤਾਪ ਦੀ ਫ਼ੌਜ ਨੇ ਯੁੱਧ ਸ਼ੁਰੂ ਕੀਤਾ ਅਤੇ ਉਹਦੇ ਮੂਹਰਲੇ ਦਸਤੇ ਨੇ ਏਨਾਂ ਭਿਆਨਕ ਤੇ ਸਫਲ

ਹਮਲਾ ਕੀਤਾ ਕਿ ਮੁਗਲ ਫ਼ੌਜ ਦੇ ਸਈਅਦ ਹਾਸ਼ਿਮ ਦੀ ਅਗਵਾਈ ਵਿਚ ਅੱਗੇ ਆਏ 80 ਜਵਾਨਾਂ ਅਤੇ ਜਗਨ ਨਾਥ ਤੇ ਆਸਫ ਖਾਂ ਦੀ ਅਗਵਾਈ ਵਿਚ ਉਹਦੇ ਪਿੱਛੇ-ਪਿੱਛੇ ਆਏ ਮੂਹਰਲੇ ਦਸਤੇ ਦੇ ਉੱਚੀ-ਨੀਵੀਂ ਤੇ ਝਾੜੀਆਂ-ਭਰੀ ਜ਼ਮੀਨ ਉੱਤੇ ਪੈਰ ਉਖੜ ਗਏ। ਉਹਨਾਂ ਨੂੰ ਹਰਾ ਕੇ ਭਜਾ ਦਿੱਤਾ ਗਿਆ। ਇਵੇਂ ਪ੍ਰਤਾਪ ਨੇ ਪਹਿਲ ਹੀ ਨਾ ਕੀਤੀ, ਸਗੋਂ ਪਹਿਲੀ ਜਿੱਤ ਵੀ ਪ੍ਰਾਪਤ ਕੀਤੀ।

ਯੁੱਧ ਦਾ ਵਰਣਨ ਜੋ ਇੱਥੇ ਪੇਸ਼ ਕੀਤਾ ਜਾ ਰਿਹਾ ਹੈ, ਉਹ ਦੋ ਸਰੋਤਾਂ ਤੋਂ ਪ੍ਰਾਪਤ ਕੀਤਾ ਗਿਆ ਹੈ। ਮੇਵਾੜ ਦਾ ਆਪਣਾ ਇਤਿਹਾਸਕ ਗ੍ਰੰਥ "ਵੀਰ ਵਿਨੋਦ" ਭਾਵੇਂ 19ਵੀਂ ਸਦੀ ਵਿਚ ਲਿਖਿਆ ਗਿਆ ਸੀ, ਪਰ ਪੁਰਾਤਨ ਪਰੰਪਰਾ ਦਾ ਗਿਆਨ ਪੇਸ਼ ਕਰਨ ਕਰਕੇ ਤੇ ਅਤਿਅੰਤ ਖੋਜ-ਭਰਪੂਰ ਹੋਣ ਕਰਕੇ ਬਹੁਤ ਆਦਰਯੋਗ ਬਣ ਚੁੱਕਾ ਹੈ। ਅਲਬਦਾਯੂਨੀ ਖ਼ੁਦ ਇਸ ਯੁੱਧ ਵਿਚ ਮੌਜੂਦ ਸੀ। ਇਸ ਲਈ ਉਹਦੇ ਵਰਣਨ ਦਾ ਮਹੱਤਵ ਤਾਂ ਹੈ ਹੀ।

"ਵੀਰ ਵਿਨੋਦ" ਵਿਚ "ਹਲਦੀਘਾਟੀ ਦਾ ਯੁੱਧ" ਸਿਰਲੇਖ ਹੇਠ ਕਿਹਾ ਗਿਆ ਹੈ ਕਿ "ਮਾਨ ਸਿੰਘ ਨੇ ਆਪਣੀ ਫ਼ੌਜ ਨੂੰ ਇਸ ਤਰ੍ਹਾਂ ਤਿਆਰ ਕੀਤਾ ਸੀ ਕਿ ਸੱਜੇ ਪਾਸੇ ਬਾਰਾਹ ਦੇ ਸਈਅਦ ਤੇ ਖੱਬੇ ਪਾਸੇ ਗ਼ਾਜ਼ੀ ਖਾਂ ਬਦਖਸ਼ੀ ਤੇ ਰਾਇ ਲੂਣਕਰਣ ਨੂੰ, ਮੂਹਰਲੇ ਪਾਸੇ ਕਛਵਾਹਾ ਜਗਨਨਾਥ, ਖਵਾਜ਼ਾ ਗਿਆਸੁਦੀਨ ਅਲੀ ਤੇ ਆਸਫ ਖਾਂ ਨੂੰ ਅਤੇ ਪਿੱਛੇ ਮਾਧਵ ਸਿੰਘ ਤੇ ਕਈ ਹੋਰ ਅਮੀਰਾਂ ਨੂੰ ਮੁਕਰਰ ਕੀਤਾ ਸੀ। ਤੇ ਮਿਹਤਰ ਖਾਂ ਨੂੰ ਬਹੁਤ ਸਾਰੇ ਅਮੀਰਾਂ ਦੇ ਨਾਲ ਫ਼ੌਜ ਦੇ ਅੱਗੇ ਭੇਜਿਆ ਸੀ। ਮਹਾਰਾਣਾ ਪ੍ਰਤਾਪ ਨੇ ਵੀ ਆਪਣੀ ਫ਼ੌਜ ਨੂੰ ਇਸ ਤਰ੍ਹਾਂ ਤਿਆਰ ਕੀਤਾ ਸੀ : ਗਵਾਲੀਅਰ ਦੇ ਰਾਜੇ ਰਾਮ ਸਿੰਘ ਤੰਵਰ ਅਤੇ ਉਹਦੇ ਪੁੱਤਰਾਂ ਸ਼ਾਲੀਵਾਹਨ, ਭਗਵਾਨ ਸਿੰਘ ਤੇ ਪ੍ਰਤਾਪ ਸਿੰਘ ਨੂੰ ਅਤੇ ਭਾਮਾਸ਼ਾਹ ਤੇ ਉਹਦੇ ਭਰਾ ਤਾਰਾਚੰਦ ਨੂੰ ਸੱਜੇ ਪਾਸੇ ਅਤੇ ਝਾਲਾ ਮਾਨ ਸਿੰਘ, ਜੈਤ ਸਿੰਹੋਤ ਸਜਾਵਤ, ਝਾਲਾ ਵੀਦਾ ਸੁਲਤਾਨੋਤ ਅਤੇ ਸੋਨਗਰਾ ਮਾਨ ਸਿੰਘ ਅਕਸ਼ਯ ਰਾਜੋਤ ਨੂੰ ਖੱਬੇ ਪਾਸੇ ਤਾਇਨਾਤ ਕੀਤਾ ਗਿਆ ਸੀ। ਮੂਹਰਲੇ ਦਸਤੇ ਵਿਚ ਡੋਡੀਆ ਭੀਮ ਸਿੰਘ ਰਾਵਲ, ਕ੍ਰਿਸ਼ਨਦਾਸ ਚੂੜਾਵਤ, ਰਾਵਲ ਸਾਂਗਾ, ਰਾਠੌੜ ਰਾਮ ਸਿੰਘ, ਪਠਾਣ ਹਕੀਮ ਖਾਂ ਸਨ ਅਤੇ ਪਿਛਲੇ ਪਾਸੇ ਭੀਲਾਂ ਦੇ ਸਰਦਾਰ ਮੇਰਪੁਰ ਦੇ ਰਾਣਾ ਪੂੰਜਾ, ਪੁਰੋਹਿਤ ਗੋਪੀਨਾਥ, ਪੁਰੋਹਿਤ ਜਗਨ ਨਾਥ ਪੜਿਹਾਰ, ਕਲਿਆਣ, ਬਛਾਵਤ ਮਹਿਤਾ, ਜਧਮਲ ਮਹਿਤਾ, ਰਤਨਚੰਦ ਖੇਮਾਵਤ, ਮਹਾਸਹਾਨੀ ਜਗਨ ਨਾਥ ਚਾਰਣ, ਜੈਸਾ ਅਤੇ ਕੇਸ਼ਵ ਨੂੰ ਤਾਇਨਾਤ ਕੀਤਾ ਗਿਆ ਸੀ। ਸਵੇਰੇ ਤੜ੍ਹਕੇ ਘਾਟੀ ਵਿਚ ਦੋਵਾਂ ਫ਼ੌਜਾਂ ਦਾ ਮੁਕਾਬਲਾ ਹੋਇਆ।" ਅਬੁਲ ਫਜ਼ਲ ਨੇ ਲਿਖਿਆ ਹੈ ਕਿ "ਦੋਵੇਂ ਫ਼ੌਜਾਂ ਲੜਾਈ ਦੀਆਂ ਮਿੱਤਰ ਅਤੇ ਜੀਵਨ ਦੀਆਂ ਦੁਸ਼ਮਣ ਸਨ। ਉਹਨਾਂ ਨੇ ਜਾਨ ਸਸਤੀ ਤੇ ਇੱਜ਼ਤ ਮਹਿੰਗੀ ਕਰ ਦਿੱਤੀ ਸੀ। ਮਹਾਰਾਣਾ ਪ੍ਰਤਾਪ ਦਾ ਖੱਬੇ ਪਾਸੇ ਦਾ ਦਸਤਾ ਸ਼ਾਹੀ ਫ਼ੌਜ ਦੇ ਸੱਜੇ ਪਾਸੇ ਦੇ ਦਸਤੇ ਉੱਤੇ ਟੁੱਟ ਪਿਆ ਸੀ। ਰਾਇ ਲੂਣਕਰਣ ਭੱਜ ਕੇ ਸੱਜੇ ਪਾਸਿਉਂ ਸ਼ਾਹੀ ਫ਼ੌਜ ਵਿਚ ਆ ਵੜਿਆ ਅਤੇ ਸ਼ੇਖਜ਼ਾਦੇ ਸੀਕਰੀ ਵਾਲੇ ਇਕ ਦਮ ਭੱਜ ਉੱਠੇ...ਮਹਾਰਾਣਾ ਵਾਲੇ ਪਾਸਿਉਂ ਪੂਣਾ ਹਾਥੀ ਅਤੇ ਸ਼ਾਹੀ ਫ਼ੌਜ ਦਾ ਰਾਜਮੁਕਤਾ ਹਾਥੀ ਆਪਸ ਵਿਚ ਲੜਨ ਲਗ

ਪਏ। ਸ਼ਾਹੀ ਹਾਥੀ ਜ਼ਖਮੀ ਹੋ ਕੇ ਭੱਜਣ ਹੀ ਵਾਲਾ ਸੀ ਕਿ ਪੂਣਾ ਹਾਥੀ ਦੇ ਮਹਾਵਤ ਨੂੰ ਗੋਲੀ ਵਜ ਗਈ ਤੇ ਉਹ ਹੇਠਾਂ ਡਿਗ ਪਿਆ...। ਫੇਰ ਮਹਾਰਾਣਾ ਦੇ ਰਾਮਪ੍ਰਸਾਦ ਹਾਥੀ ਅਤੇ ਸ਼ਾਹੀ ਫ਼ੌਜ ਦੇ ਗਜਰਾਜ਼ ਵਿਚਕਾਰ ਲੜਾਈ ਹੋਈ। ਇਸ ਵਾਰ ਵੀ ਰਾਮਪ੍ਰਸਾਦ ਹਾਥੀ ਨੂੰ ਗੋਲੀ ਵੱਜੀ ਤੇ ਹਾਥੀ ਬਾਦਸ਼ਾਹੀ ਫ਼ੌਜ ਦੇ ਹੱਥ ਆ ਗਿਆ। ਤੜਕੇ ਤੋਂ ਦੁਪਹਿਰ ਤੱਕ ਦੋਵਾਂ ਫ਼ੌਜਾਂ ਵਿਚ ਸਖਤ ਮੁਕਾਬਲਾ ਹੋਇਆ।... ਮਹਾਰਾਣਾ ਪ੍ਰਤਾਪ ਨੇ ਆਪਣੇ ਚੇਤਕ ਨਾਂ ਦੇ ਘੋੜੇ ਨੂੰ ਉੱਚੀ ਛਾਲ ਮਰਵਾ ਕੇ ਮਾਨ ਸਿੰਘ ਨੂੰ ਕਿਹਾ, 'ਜਿੰਨੀ ਬਹਾਦੁਰੀ ਦਿਖਾ ਸਕਦਾ ਹੈਂ, ਦਿਖਾ ਲੈ, ਪ੍ਰਤਾਪ ਆ ਗਿਆ ਈ।' ਮਾਨ ਸਿੰਘ ਤਾਂ ਹਾਥੀ ਦੇ ਹੌਦੇ ਵਿਚ ਝੁਕ ਕੇ ਬਚ ਗਿਆ, ਤੇ ਮਹਾਰਾਣਾ ਪ੍ਰਤਾਪ ਦਾ ਬਰਛਾ ਹੌਦੇ ਵਿਚ ਵਜਿਆ। ਮਹਾਰਾਣਾ ਚੇਤਕ ਘੋੜੇ ਦੇ ਦੋਵੇਂ ਅਗਲੇ ਪੈਰ ਕੰਵਰ ਮਾਨ ਸਿੰਘ ਦੇ ਹਾਥੀ ਦੇ ਸਿਰ ਉੱਤੇ ਵੱਜੇ ਅਤੇ ਹਾਥੀ ਦੀ ਸੁੰਡ ਵਿਚ ਜੋ ਤਲਵਾਰ ਲਗੀ ਹੋਈ ਸੀ, ਉਹਦੇ ਵਾਰ ਨਾਲ ਮਹਾਰਾਣਾ ਦੇ ਘੋੜੇ ਦਾ ਪਿਛਲਾ ਇਕ ਪੈਰ ਵੱਢਿਆ ਗਿਆ।' ਮੇਵਾੜ ਵਿਚ ਇਹ ਵੀ ਗੱਲ ਪ੍ਰਚਲਿਤ ਹੈ ਕਿ ਪ੍ਰਤਾਪ ਉਸ ਸਮੇਂ ਸ਼ਾਹੀ ਫ਼ੌਜ ਵਿਚ ਘਿਰ ਗਿਆ ਸੀ। ਇਸ ਹਾਲਤ ਵਿਚ ਵੀਦਾ ਝਾਲਾ ਸਰਦਾਰ ਨੇ ਬੇਮਿਸਾਲ ਕੁਰਬਾਨੀ ਦਿੱਤੀ ਤੇ ਆਪਣਾ ਨਾਂ ਅਮਰ ਕਰ ਗਿਆ। ਉਹਨੇ ਮਹਾਰਾਣਾ ਨੂੰ ਬਚਾਉਣ ਲਈ ਉਹਦੇ ਰਾਜ-ਚਿੰਨ੍ਹ ਜਬਰਦਸਤੀ ਆਪ ਲੈ ਲਏ ਤੇ ਪ੍ਰਤਾਪ ਨੂੰ ਉੱਥੋਂ ਚਲੇ ਜਾਣ ਲਈ ਮਜਬੂਰ ਕਰ ਦਿੱਤਾ। ਰਾਜ-ਚਿੰਨ੍ਹਾਂ ਨੂੰ ਉਹਦੇ ਸਿਰ ਉੱਤੇ ਵੇਖ ਕੇ ਦੁਸ਼ਮਣ ਉਹਨੂੰ ਹੀ ਮਹਾਰਾਣਾ ਸਮਝ ਬੈਠੇ ਤੇ ਵੀਦਾ ਉਹਨਾਂ ਸਾਰਿਆਂ ਦੇ ਹਮਲੇ ਦਾ ਨਿਸ਼ਾਨਾ ਬਣ ਗਿਆ। ਅਜਿਹੀ ਹਾਲਤ ਵਿਚ ਉਹ ਕਦੋਂ ਕੁ ਤੱਕ ਬਚ ਸਕਦਾ ਸੀ ? ਛੇਤੀ ਹੀ ਉਹਨੇ ਸ਼ਹੀਦੀ ਪ੍ਰਾਪਤ ਕਰ ਲਈ। ਹਲਦੀ-ਘਾਟੀ ਤੋਂ ਮੁੜਦਿਆਂ, ਉੱਥੋਂ ਤਕਰੀਬਨ ਦੋ ਮੀਲ ਦੂਰ, ਬਾਲੀਆ ਪਿੰਡ ਦੇ ਨੇੜੇ ਪ੍ਰਤਾਪ ਸਿੰਘ ਦੇ ਪਿਆਰੇ ਘੋੜੇ ਚੇਤਕ ਨੇ ਪ੍ਰਾਣ ਤਿਆਗ ਦਿੱਤੇ। ਜ਼ਖ਼ਮੀ ਹੋ ਕੇ ਵੀ ਉਹ ਆਪਣੇ ਮਾਲਿਕ ਨੂੰ ਰਣਭੂਮੀ ਤੋਂ ਏਨੀਂ ਦੂਰ ਲੈ ਆਇਆ ਸੀ। ਯੁੱਧ ਕਰਦਿਆਂ ਉਹਨੇ ਮਾਨ ਸਿੰਘ ਦੇ ਹਾਥੀ ਸਾਹਮਣੇ ਏਨੀਂ ਉੱਚੀ ਛਾਲ ਮਾਰੀ ਕਿ ਉਹ ਕਿਸਮਤ ਨਾਲ ਹੀ ਬਚ ਸਕਿਆ। ਅਜਿਹੇ ਬਹਾਦੁਰ ਘੋੜੇ ਪ੍ਰਤੀ ਆਦਰ ਪ੍ਰਗਟਾਉਣ ਲਈ, ਉਹਦੀ ਯਾਦ ਵਿਚ ਉਥੇ ਇਕ ਚਬੂਤਰਾ ਬਣਵਾਇਆ ਗਿਆ। ਉੱਥੇ ਘੋੜੇ ਦੀ ਇਕ ਮੂਰਤੀ ਵੀ ਲਾਈ ਗਈ ਸੀ। ਉਸ ਚਬੂਤਰੇ ਦੀ ਪੂਜਾ ਲਈ ਇਕ ਪੁਜਾਰੀ ਨਿਯੁੱਕਤ ਕੀਤਾ ਗਿਆ ਸੀ ਤੇ ਉਹਨੂੰ ਕੁਝ ਜ਼ਮੀਨ ਦਾਨ ਦਿੱਤੀ ਗਈ। ਸਮਾਂ ਬੀਤਣ ਨਾਲ ਉਹ ਚਬੂਤਰਾ ਢਹਿ ਗਿਆ ਤੇ ਉਸੇ ਥਾਂ ਉੱਤੇ ਪੁਜਾਰੀਆਂ ਨੇ ਮਿੱਟੀ ਪੱਥਰ ਦਾ ਨਵਾਂ ਚਬੂਤਰਾ ਬਣਾ ਲਿਆ ਜੋ ਅੱਜ ਵੀ ਮੌਜੂਦ ਹੈ। ਇਹ ਪਤਾ ਨਹੀਂ ਕਿ ਇਸ ਦੰਦਕਥਾ ਵਿਚ ਕਿੰਨੀ ਕੁ ਸਚਾਈ ਹੈ ਕਿਉਂਕਿ ਸਮਕਾਲੀ ਲਿਖਤਾਂ ਵਿਚ ਇਹਦਾ ਜ਼ਿਕਰ ਨਹੀਂ ਮਿਲਦਾ। ਫੇਰ ਵੀ ਇਸ ਵਿਵਾਦ ਵਿਚ ਪਏ ਬਿਨਾ ਉਹਨਾਂ ਦੀਆਂ ਭਾਵਨਾਵਾਂ ਦਾ ਆਦਰ ਜ਼ਰੂਰ ਕਰਨਾ ਚਾਹੀਦਾ ਹੈ ਜੋ ਇਸ ਕਥਾ ਨੂੰ ਸੱਚ ਮੰਨਦੇ ਹਨ। ਝਾਲਾ ਵੀਦਾ ਅਤੇ ਚੇਤਕ ਬਹਾਦੁਰੀ ਅਤੇ ਕੁਰਬਾਨੀ ਦੇ ਉੱਤਮ ਉਦਾਹਰਣ ਹਨ ਅਤੇ ਹਲਦੀਘਾਟੀ ਦੀ ਮਿੱਟੀ ਵਿਚ ਮਿਲ ਜਾਣ ਤੋਂ ਬਾਅਦ ਵੀ ਉਹਨਾਂ ਦੀ ਯਾਦ ਹਰੇਕ

ਭਾਰਤੀ ਦੇ ਮਨ ਵਿਚ ਅਮਰ ਹੈ ।

ਮਹਾਰਾਣਾ ਨੇ ਘੋੜੇ ਨੂੰ ਪਿੱਛੇ ਮੋੜ ਕੇ ਸਮਝ ਲਿਆ ਸੀ ਕਿ ਮਾਨ ਸਿੰਘ ਮਰ ਗਿਆ ਹੈ ।

ਮੌਲਵੀ ਅਬਦੁਲ ਕਾਦਿਰ ਮੁੰਤਖਾ ਬੁੱਤਵਾਰੀਖਵਾਲਾ, ਜੋ ਉਸ ਲੜਾਈ ਵਿਚ ਮੌਜੂਦ ਸੀ, ਦੱਸਦਾ ਹੈ ਕਿ ਸ਼ਾਹੀ ਫ਼ੌਜ ਦਾ ਮੂਹਰਲਾ ਦਸਤਾ ਪੰਜ-ਛੇ ਮੀਲ ਤੱਕ ਭੱਜ ਗਿਆ ਸੀ । ਤੇ ਅਬੁਲ ਫਜ਼ਲ "ਅਕਬਰਨਾਮਾ" ਵਿਚ ਆਪਣੇ ਵੱਲੋਂ ਘੜ ਕੇ ਲਿਖਦਾ ਹੈ ਕਿ "ਸ਼ਾਹੀ ਫ਼ੌਜ ਭੱਜਣ ਹੀ ਵਾਲੀ ਸੀ ਕਿ ਪਿਛਲੇ ਦਸਤੇ ਨੇ ਅੱਗੇ ਵਧ ਕੇ ਰੌਲਾ ਪਾ ਦਿੱਤਾ ਕਿ ਬਾਦਸ਼ਾਹ ਆ ਗਿਆ ਹੈ, ਜੀਹਦੇ ਨਾਲ ਸ਼ਾਹੀ ਫ਼ੌਜ ਤਕੜੀ ਹੋ ਗਈ ਅਤੇ ਮੇਵਾੜੀ ਫ਼ੌਜ ਦੇ ਪੈਰ ਉਖੜ ਗਏ । ਪਾਨੜਵੇ ਦੇ ਭੀਲਾਂ ਦਾ ਸਰਦਾਰ ਪੂੰਜਾ ਰਾਣਾ ਲੜਾਈ ਦੇ ਸ਼ੁਰੂ ਵਿਚ ਹੀ ਭੱਜ ਗਿਆ ਸੀ...ਮਹਾਰਾਣਾ ਨੇ ਆਪਣਾ ਘੋੜਾ ਗੋਗੂੰਦਾ ਵੱਲ ਮੋੜ ਲਿਆ ।"

ਬਦਾਯੂਨੀ ਦਾ ਅੱਖੀਂ ਵੇਖਿਆ ਹਾਲ ਇਸ ਪ੍ਰਕਾਰ ਹੈ : "ਜਦੋਂ ਮਾਨ ਸਿੰਘ ਅਤੇ ਆਸਫ਼ ਖਾਂ ਸ਼ਾਹੀ ਫ਼ੌਜਾਂ ਲੈ ਕੇ ਗੋਗੂੰਦਾ ਤੋਂ ਸੱਤ ਮੀਲ ਦੂਰ ਘਾਟੀ ਦੇ ਨੇੜੇ ਪਹੁੰਚੇ ਤਾਂ ਰਾਣਾ ਲੜਨ ਲਈ ਨਿਕਲਿਆ । ਖਵਾਜ਼ਾ ਮੁਹੰਮਦ ਰਫੀ ਬਦਖ਼ਸ਼ੀ, ਸਿਆਬੁਦੀਨ ਗਿਰੋਹ, ਪਾਇੰਦਾ ਕਜ਼ੱਾਕ, ਅਲੀ ਮੁਰਾਦ ਉਜ਼ਬੇਕ, ਰਾਜਾ ਲੂਣਕਰਣ, ਆਦਿ ਬਹੁਤ ਸਾਰੇ ਸ਼ਾਹੀ ਸਵਾਰਾਂ ਸਮੇਤ ਮਾਨ ਸਿੰਘ ਹਾਥੀ ਉੱਤੇ ਸਵਾਰ ਹੋ ਕੇ ਵਿਚਕਾਰ ਰਿਹਾ ਅਤੇ ਪ੍ਰਸਿੱਧ ਜਵਾਨ ਯੋਧੇ ਮੂਹਰਲੇ ਦਸਤੇ ਵਿਚ ਲੜਦੇ ਰਹੇ । ਚੁਣੇ ਹੋਏ ਆਦਮੀਆਂ ਵਿਚੋਂ ਅੱਸੀ ਤੋਂ ਵੱਧ ਲੜਾਕੇ ਸਈਅਦ ਹਾਸ਼ਿਮ ਬਾਰਾਹ ਦੇ ਨਾਲ ਮੂਹਰਲੇ ਦਸਤੇ ਤੋਂ ਅੱਗੇ ਭੇਜੇ ਗਏ ਅਤੇ ਸਈਅਦ ਅਹਿਮਦ ਖਾਂ ਬਾਰਾਹ ਦੂਜੇ ਸਈਅਦਾਂ ਦੇ ਨਾਲ ਸੱਜੇ ਪਾਸੇ ਡਟਿਆ ਰਿਹਾ ।

"ਇਸ ਵੇਲੇ ਮੈਂ (ਅਲਬਦਾਯੂਨੀ) ਆਸਫ ਖਾਂ, ਜੋ ਮੂਹਰਲੇ ਦਸਤੇ ਦੀ ਵਿਸ਼ੇਸ਼ ਟੁੱਕੜੀ ਦੇ ਨਾਲ ਸੀ, ਨੂੰ ਪੁੱਛਿਆ ਕਿ ਅਜਿਹੀ ਹਾਲਤ ਵਿਚ ਅਸੀਂ ਆਪਣੇ ਤੇ ਦੁਸ਼ਮਣ ਦੇ ਰਾਜਪੂਤਾਂ ਦੀ ਪਛਾਣ ਕਿਵੇਂ ਕਰਾਂਗੇ । ਉਹਨੇ ਕਿਹਾ ਕਿ ਤੂੰ ਬਸ ਤੀਰ ਚਲਾਈ ਜਾ, ਇਸ ਗੱਲ ਦੀ ਪ੍ਰਵਾਹ ਨਾ ਕਰ ਕਿ ਕਿਸ ਧਿਰ ਦੇ ਰਾਜਪੂਤ ਮਰਦੇ ਹਨ—ਇਸ ਲਈ ਅਸੀਂ ਤੀਰ ਚਲਾਉਂਦੇ ਰਹੇ । ਭੀੜ ਏਨੀਂ ਸੀ ਕਿ ਸਾਡਾ ਇਕ ਵੀ ਵਾਰ ਖ਼ਾਲੀ ਨਾ ਗਿਆ । ਇਸ ਲੜਾਈ ਵਿਚ ਬਾਰਾਹ ਦੇ ਸਈਅਦਾਂ ਨੇ ਅਤੇ ਕੁਝ ਜਵਾਨਾਂ ਨੇ ਰੁਸਤਮ ਵਰਗੀ ਬਹਾਦੁਰੀ ਵਿਖਾਈ । ਦੋਵਾਂ ਧਿਰਾਂ ਦੇ ਮਰੇ ਹੋਏ ਯੋਧਿਆਂ ਦੀਆਂ ਲਾਸ਼ਾਂ ਨਾਲ ਰਣ-ਖੇਤਰ ਭਰ ਗਿਆ ।

ਬਦਾਯੂਨੀ ਨੇ ਅੱਗੇ ਚਲ ਕੇ ਕਿਹਾ ਹੈ ਕਿ "ਸਾਡੀ ਜਿਹੜੀ ਫ਼ੌਜ ਪਹਿਲੇ ਹਮਲੇ ਵਿਚ ਹੀ ਭੱਜ ਨਿਕਲੀ ਸੀ, ਨਦੀ (ਬਨਾਸ) ਪਾਰ ਕਰਕੇ, 5–6 ਕੋਹ ਤੱਕ ਭੱਜਦੀ ਹੀ ਰਹੀ । ਇਸੇ ਤਬਾਹੀ ਦੇ ਸਮੇਂ ਵਿਚ ਮਿਹਤਰ ਖਾਂ ਆਪਣੀ ਸਹਾਇਕ ਫ਼ੌਜ ਲੈ ਕੇ ਅੱਗੇ ਆ ਗਿਆ ।" ਮਿਹਤਰ ਖਾਂ ਨੇ ਰੌਲਾ ਪਾ ਕੇ ਕੀ ਕਿਹਾ, ਇਸ ਸੰਬੰਧ ਵਿਚ ਬਦਾਯੂਨੀ ਨੇ ਕੁਝ ਨਹੀਂ ਕਿਹਾ, ਪਰ ਅਬੁਲ ਫਜ਼ਲ "ਅਕਬਰਨਾਮਾ" ਵਿਚ ਲਿਖਦਾ ਹੈ ਕਿ ਓਪਰੀ ਨਜ਼ਰ ਨਾਲ ਵੇਖਣ ਵਾਲਿਆਂ ਨੂੰ ਰਾਣਾ ਦੀ ਜਿੱਤ ਦਿਸਦੀ ਸੀ, ਪਰ

ਅਚਾਨਕ ਸ਼ਾਹੀ ਫ਼ੌਜ ਦੀ ਜਿੱਤ ਹੋਣ ਲਗ ਪਈ। ਇਹਦਾ ਕਾਰਨ ਇਹ ਸੀ ਕਿ ਫ਼ੌਜ ਵਿਚ ਇਹ ਖ਼ਬਰ ਫੈਲ ਗਈ ਕਿ ਬਾਦਸ਼ਾਹ ਆਪ ਆ ਗਿਆ ਹੈ। ਇਹਦੇ ਨਾਲ ਸ਼ਾਹੀ ਫ਼ੌਜ ਦੀ ਹਿੰਮਤ ਵੱਧ ਗਈ ਤੇ ਜਿੱਤ ਉੱਤੇ ਜਿੱਤ ਪ੍ਰਾਪਤ ਕਰਨ ਵਾਲੇ ਦੁਸ਼ਮਣ ਦੀ ਫ਼ੌਜ ਦੀ ਹਿੰਮਤ ਟੁੱਟ ਗਈ। ਇਸ ਕਾਰਵਾਈ ਨੇ ਭੱਜੀ ਜਾਂਦੀ ਫ਼ੌਜ ਵਿਚ ਆਸ ਪੈਦਾ ਕਰ ਦਿੱਤੀ ਤੇ ਉਹਦੇ ਪੈਰ ਟਿਕ ਗਏ। ਗਵਾਲੀਅਰ ਦੇ ਰਾਜੇ ਮਾਨ ਦੇ ਪੋਤੇ ਰਾਮਸ਼ਾਹ, ਜੋ ਸਦਾ ਹੀ ਰਾਣਾ ਦੇ ਮੂਹਰਲੇ ਦਸਤੇ ਵਿਚ ਰਹਿੰਦਾ ਸੀ, ਨੇ ਅਜਿਹੀ ਬਹਾਦੁਰੀ ਵਿਖਾਈ ਕਿ ਉਹਦਾ ਵਰਣਨ ਕਰਨਾ ਕਲਮ ਦੀ ਸਮਰੱਥਾ ਤੋਂ ਬਾਹਰ ਹੈ। ਮਾਨ ਸਿੰਘ ਦੇ ਉਹ ਰਾਜਪੂਤ ਭੱਜ ਨਿਕਲੇ ਜਿਹੜੇ ਮੂਹਰਲੇ ਦਸਤੇ ਦੇ ਖੱਬੇ ਪਾਸੇ ਹਨ। ਇਸ ਕਰਕੇ ਆਸਫ ਖਾਂ ਨੂੰ ਵੀ ਭੱਜਣਾ ਪਿਆ ਤੇ ਉਹਨੇ ਭੱਜ ਕੇ ਸੱਜੇ ਪਾਸੇ ਦੇ ਸਈਅਦਾਂ ਦੀ ਸ਼ਰਨ ਲਈ। ਜੇ ਇਸ ਮੌਕੇ ਉੱਤੇ ਸਈਅਦ ਲੋਕ ਟਿਕੇ ਨਾ ਰਹਿੰਦੇ ਤਾਂ ਮੂਹਰਲੇ ਦਸਤੇ ਦੇ ਭੱਜੇ ਹੋਏ ਸੈਨਿਕਾਂ ਨੇ ਜੋ ਹਾਲਤ ਪੈਦਾ ਕਰ ਦਿੱਤੀ ਸੀ ਉਹਦੇ ਨਾਲ ਬਦਨਾਮੀ ਦੇ ਨਾਲ-ਨਾਲ ਸਾਡੀ ਹਾਰ ਵੀ ਹੋਣੀ ਸੀ।

"ਦੋਵਾਂ ਫ਼ੌਜਾਂ ਦੇ ਮਸਤ ਹਾਥੀ ਆਪਣੀ-ਆਪਣੀ ਫੌਜ ਵਿਚੋਂ ਨਿਕਲ ਕੇ ਬਹੁਤ ਲੜੇ। ਹਾਥੀਆਂ ਦੀ ਇਸ ਲੜਾਈ ਵਿਚ ਸ਼ਾਹੀ ਹਾਥੀਆਂ ਦਾ ਦਰੋਗਾ ਹੁਸੈਨ ਖਾਂ, ਜੋ ਮਾਨ ਸਿੰਘ ਦੇ ਪਿੱਛੇ ਵਾਲੇ ਹਾਥੀ ਉੱਤੇ ਸਵਾਰ ਸੀ, ਵੀ ਸ਼ਾਮਲ ਹੋ ਗਿਆ। ਮਾਨ ਸਿੰਘ ਨੇ ਮਹਾਵਤ ਦੀ ਥਾਂ ਬੈਠ ਕੇ ਬਹੁਤ ਬਹਾਦੁਰੀ ਵਿਖਾਈ। ਬਾਦਸ਼ਾਹ ਦਾ ਇਕ ਵਿਸ਼ੇਸ਼ ਹਾਥੀ ਰਾਜਪੂਤਾਂ ਦੇ ਰਾਮਪ੍ਰਸਾਦ ਹਾਥੀ ਨਾਲ ਪੂਰੇ ਜ਼ੋਰ ਨਾਲ ਲੜਦਾ ਰਿਹਾ। ਅੰਤ ਵਿਚ ਰਾਮਪ੍ਰਸਾਦ ਦਾ ਮਹਾਵਤ ਤੀਰ ਵੱਜਣ ਕਰਕੇ ਹੇਠਾਂ ਡਿੱਗ ਪਿਆ ਤੇ ਸ਼ਾਹੀ ਹਾਥੀ ਦਾ ਮਹਾਵਤ ਛਾਲ ਮਾਰ ਕੇ ਉਹਦੇ ਉੱਤੇ ਜਾ ਬੈਠਾ।"

ਅਬੁਲ ਫਜ਼ਲ ਨੇ "ਅਕਬਰਨਾਮਾ" ਵਿਚ ਲਿਖਿਆ ਹੈ : "ਦੋਵਾਂ ਧਿਰਾਂ ਦੇ ਬਹਾਦੁਰਾਂ ਨੇ ਲੜਾਈ ਵਿਚ ਜਾਨ ਸਸਤੀ ਤੇ ਇੱਜ਼ਤ ਮਹਿੰਗੀ ਕਰ ਦਿੱਤੀ ਸੀ। ਜਿਸ ਬਹਾਦੁਰੀ ਨਾਲ ਉਹ ਆਪ ਲੜੇ, ਉਸੇ ਬਹਾਦੁਰੀ ਨਾਲ ਹਾਥੀ ਵੀ ਲੜੇ। ਦੁਸ਼ਮਣ ਦੀ ਕਤਾਰ ਨੂੰ ਤੋੜਨ ਵਾਲੇ ਰਾਣਾ ਦੇ ਲੂਣਾ ਹਾਥੀ ਦੇ ਸਾਹਮਣੇ ਕਮਾਲ ਖਾਂ ਫ਼ੌਜਦਾਰ ਰਾਜਮੁਕਤਾ ਹਾਥੀ ਲੈ ਆਇਆ। ਸ਼ਾਹੀ ਹਾਥੀ ਜ਼ਖਮੀ ਹੋ ਕੇ ਭੱਜ ਹੀ ਰਿਹਾ ਸੀ ਕਿ ਦੁਸ਼ਮਣ ਦੇ ਹਾਥੀ ਦਾ ਮਹਾਵਤ ਗੋਲੀ ਵੱਜਣ ਕਰਕੇ ਮਰ ਗਿਆ ਜਿਸ ਕਰਕੇ ਉਹ ਪਰਤ ਗਿਆ। ਫੇਰ ਰਾਣਾ ਦੇ ਰਾਮਪ੍ਰਸਾਦ ਹਾਥੀ ਨੇ ਕਈ ਆਦਮੀਆਂ ਨੂੰ ਪਛਾੜਿਆ। ਜਦੋਂ ਹਾਰਨ ਦੀ ਨੌਬਤ ਆ ਗਈ ਤਾਂ ਕਮਾਲ ਖਾਂ ਗਜਰਾਜ ਹਾਥੀ ਨੂੰ ਲੈ ਕੇ ਲੜਾਈ ਵਿਚ ਕੁੱਦ ਪਿਆ। ਰਾਮਪ੍ਰਸਾਦ ਹਾਥੀ ਦਾ ਮਹਾਵਤ ਮਾਰਿਆ ਗਿਆ ਤੇ ਹਾਥੀ ਫੜ ਲਿਆ ਗਿਆ...

"ਅਜਿਹੀ ਹਾਲਤ ਵਿਚ ਰਾਣਾ ਟਿਕ ਨਾ ਸਕਿਆ। ਉਹ ਭੱਜ ਗਿਆ। ਇਹਦੇ ਨਾਲ ਉਹਦੀ ਫ਼ੌਜ ਦੇ ਹੌਸਲੇ ਟੁੱਟ ਗਏ। ਮਾਨ ਸਿੰਘ ਦੇ ਜਵਾਨ ਅੰਗ-ਰੱਖਿਅਕਾਂ ਨੇ ਬਹੁਤ ਬਹਾਦੁਰੀ ਵਿਖਾਈ। ਉਸ ਦਿਨ ਤੋਂ ਮੁੱਲਾਂ ਸ਼ੀਰੀਂ ਦਾ ਇਹ ਕਥਨ ਠੀਕ ਸਿੱਧ ਹੋਇਆ ਕਿ, "ਹਿੰਦੂ ਇਸਲਾਮ ਦੀ ਸਹਾਇਤਾ ਲਈ ਤਲਵਾਰ ਚੁੱਕਦਾ ਹੈ।"

ਇਸ ਲੜਾਈ ਵਿਚ ਚਿਤੌੜ ਵਾਲੇ ਜਯਮਲ ਦਾ ਪੁੱਤਰ (ਰਾਠੌਰ ਰਾਮਦਾਸ) ਅਤੇ

ਗਵਾਲੀਅਰ ਦਾ ਰਾਜਾ ਰਾਮਸ਼ਾਹ ਆਪਣੇ ਪੁੱਤਰ ਸ਼ਾਲੀਵਾਹਨ ਸਮੇਤ ਬਹੁਤ ਬਹਾਦੁਰੀ ਨਾਲ ਲੜੇ ਤੇ ਮਾਰੇ ਗਏ। ਤੰਵਰ ਖ਼ਾਨਦਾਨ ਦਾ ਇਕ ਵੀ ਯੋਧਾ ਨਾ ਬਚਿਆ। ਰਾਣਾ ਜਦੋਂ ਮਾਧਵ ਸਿੰਘ ਨਾਲ ਲੜ ਰਿਹਾ ਸੀ ਤਾਂ ਉਹਦੇ ਉੱਤੇ ਤੀਰਾਂ ਦਾ ਮੀਂਹ ਵਰ੍ਹਾਇਆ ਗਿਆ ਅਤੇ ਹਕੀਮ ਸੂਰ, ਜੋ ਸਈਅਦਾਂ ਨਾਲ ਲੜ ਰਿਹਾ ਸੀ, ਭੱਜ ਕੇ ਰਾਣਾ ਦੇ ਨਾਲ ਮਿਲ ਗਿਆ। ਇਵੇਂ ਰਾਣਾ ਦੀ ਫ਼ੌਜ ਦੇ ਦੋਵੇਂ ਹਿੱਸੇ ਮਿਲ ਕੇ ਫੇਰ ਇਕ ਹੋ ਗਏ। ਫੇਰ ਰਾਣਾ ਮੁੜ ਪਹਾੜਾਂ ਵੱਲ ਭੱਜ ਗਿਆ ਜਿੱਥੇ ਉਹ ਚਿਤੌੜ ਦੀ ਜਿੱਤ ਬਾਅਦ ਸੁਰੱਖਿਅਤ ਰਿਹਾ ਕਰਦਾ ਸੀ।" ('ਤਬਕਾਤੇ ਅਕਬਰੀ' ਦਾ ਲੇਖਕ ਨਿਜ਼ਾਮੁਦੀਨ ਅਹਿਮਦ ਬਖਸ਼ੀ ਲਿਖਦਾ ਹੈ ਕਿ ਰਾਣਾ ਦੇ ਦੋ ਜ਼ਖ਼ਮ ਹੋ ਗਏ ਸਨ—ਇਕ ਤੀਰ ਦਾ ਜ਼ਖ਼ਮ ਸੀ ਤੇ ਦੂਜਾ ਬਰਛੇ ਦਾ। ਪਰ ਅਲਬਦਾਯੂਨੀ ਤੇ ਅਬੁਲ ਫ਼ਜ਼ਲ ਨੇ ਇਹਦਾ ਕੋਈ ਜ਼ਿਕਰ ਨਹੀਂ ਕੀਤਾ।)

"ਭਿਅੰਕਰ ਗਰਮੀ ਵਿਚ ਲੜਾਈ ਸਵੇਰ ਤੋਂ ਲੈ ਕੇ ਦੁਪਹਿਰ ਤੱਕ ਹੁੰਦੀ ਰਹੀ ਤੇ ਪੰਜ ਸੌ ਸੈਨਿਕ ਮਾਰੇ ਗਏ। ਮਰਨ ਵਾਲਿਆਂ ਵਿਚੋਂ 128 ਮੁਸਲਮਾਨ ਸਨ ਤੇ ਬਾਕੀ 380 ਹਿੰਦੂ ਸਨ। 300 ਤੋਂ ਵੱਧ ਮੁਸਲਮਾਨ ਜ਼ਖ਼ਮੀ ਹੋਏ। ਅੱਗ ਵਾਂਗ ਗਰਮ ਲੂ ਚਲ ਰਹੀ ਸੀ। ਸਾਡੇ ਸੈਨਿਕਾਂ ਵਿਚ ਤੁਰਨ ਦੀ ਸ਼ਕਤੀ ਨਹੀਂ ਸੀ ਰਹਿ ਗਈ। ਫ਼ੌਜ ਵਿਚ ਇਹ ਖ਼ਬਰ ਫੈਲ ਗਈ ਕਿ ਰਾਣਾ ਧੋਖੇ ਨਾਲ ਪਹਾੜਾਂ ਦੇ ਪਿੱਛੇ ਘਾਤ ਲਾ ਕੇ ਬੈਠਾ ਹੈ। ਇਸੇ ਕਰਕੇ ਸਾਡੇ ਸੈਨਿਕਾਂ ਨੇ ਰਾਣਾ ਦਾ ਪਿੱਛਾ ਨਾ ਕੀਤਾ। ਉਹ ਆਪਣੇ ਡੇਰਿਆਂ ਨੂੰ ਪਰਤ ਗਏ ਤੇ ਜ਼ਖ਼ਮੀਆਂ ਦਾ ਇਲਾਜ ਕਰਨ ਲਗ ਪਏ।"

ਉਹਨੇ ਲਿਖਿਆ ਹੈ ਕਿ "ਅਮੀਰਾਂ ਨੂੰ ਡਰ ਸੀ ਕਿ ਰਾਣਾ ਕਿਤੇ ਰਾਤ ਨੂੰ ਸਾਡੇ ਉੱਤੇ ਹਮਲਾ ਨਾ ਕਰ ਦੇਵੇ। ਇਸ ਲਈ ਆਪਣੇ ਬਚਾਅ ਲਈ ਉਹਨਾਂ ਨੇ ਸਾਰੇ ਮੁਹੱਲਿਆਂ ਵਿਚ ਰੁਕਾਵਟਾਂ ਖੜ੍ਹੀਆਂ ਕਰਵਾ ਦਿੱਤੀਆਂ ਅਤੇ ਪਿੰਡ ਦੇ ਚਾਰੇ ਪਾਸੇ ਡੂੰਘੀ ਖਾਈ ਪੁਟਵਾ ਕੇ ਏਨੀਂ ਉੱਚੀ ਕੰਧ ਕਰਵਾ ਦਿੱਤੀ ਕਿ ਘੋੜ ਸਵਾਰ ਉਹਨੂੰ ਟੱਪ ਨਹੀਂ ਸੀ ਸਕਦਾ। ਇਹ ਸਭ ਕੁਝ ਕਰਕੇ ਹੀ ਉਹ ਚਿੰਤਾ-ਮੁਕਤ ਹੋ ਸਕੇ। ਇਹਤੋਂ ਬਾਅਦ ਉਹ ਮਰੇ ਹੋਏ ਆਦਮੀਆਂ ਤੇ ਘੋੜਿਆਂ ਦੀ ਸੂਚੀ ਬਣਾਉਣ ਲਗ ਪਏ ਤਾਂ ਸਈਅਦ ਅਹਿਮਦ ਖਾਂ ਬਾਰਾਹ ਨੇ ਕਿਹਾ ਕਿ ਇਹ ਸੂਚੀ ਬਣਾਉਣ ਦਾ ਕੋਈ ਫਾਇਦਾ ਨਹੀਂ। ਲੋੜ ਤਾਂ ਭੋਜਨ ਦਾ ਪ੍ਰਬੰਧ ਕਰਨ ਦੀ ਹੈ।" ਉਸ ਪਹਾੜੀ ਇਲਾਕੇ ਵਿਚ ਨਾ ਤਾਂ ਅੰਨ ਪੈਦਾ ਹੁੰਦਾ ਸੀ ਤੇ ਨਾ ਹੀ ਉੱਥੇ ਵਣਜਾਰੇ ਜਾਂਦੇ ਸਨ। ਫ਼ੌਜ ਭੁੱਖੀ ਮਰ ਰਹੀ ਸੀ। ਅੰਨ ਲਿਆਉਣ ਲਈ ਉਹਨਾਂ ਨੇ ਇਕ-ਇਕ ਅਮੀਰ ਦੀ ਅਗਵਾਈ ਵਿਚ ਸੈਨਿਕਾਂ ਨੂੰ ਭੇਜਣਾ ਸ਼ੁਰੂ ਕਰ ਦਿੱਤਾ। ਉਹਨਾਂ ਨੂੰ ਇਹ ਵੀ ਕਿਹਾ ਕਿ ਪਹਾੜੀਆਂ ਵਿਚ ਜਿੱਥੇ ਵੀ ਇਕੱਠੇ ਹੋਏ ਲੋਕ ਦਿਸਣ, ਉਹਨਾਂ ਨੂੰ ਕੈਦ ਕਰ ਲਓ। ਫ਼ੌਜੀਆਂ ਨੂੰ ਜਾਨਵਰਾਂ ਦੇ ਮਾਸ ਤੇ ਅੰਬਾਂ, ਜੋ ਉੱਥੇ ਬਹੁਤ ਹੁੰਦੇ ਸਨ, ਉੱਤੇ ਨਿਰਬਾਹ ਕਰਨਾ ਪੈ ਰਿਹਾ ਸੀ। ਇਕੱਲੇ ਅੰਬ ਖਾਣ ਕਰਕੇ ਬਹੁਤ ਸਾਰੇ ਸਿਪਾਹੀ ਬਿਮਾਰ ਹੋ ਗਏ ਸਨ।

ਬਾਦਸ਼ਾਹ ਅਕਬਰ ਨੇ ਮਹਿਮੂਦ ਖਾਂ ਨੂੰ ਗੋਗੂੰਦਾ ਤੋਂ ਖ਼ਬਰ ਲੈ ਕੇ ਆਉਣ ਲਈ ਭੇਜਿਆ। ਉਹਨੇ ਉੱਥੇ ਜੋ ਕੁਝ ਸੁਣਿਆ ਸੀ ਉਹਦੇ ਆਧਾਰ ਉੱਤੇ ਬਾਦਸ਼ਾਹ ਨੂੰ

ਦੱਸਿਆ ਕਿ ਲੜਾਈ ਵਿਚ ਕੀਹਨੇ ਕਿਹੋ ਜਿਹਾ ਕੰਮ ਕੀਤਾ ਹੈ। ਬਾਦਸ਼ਾਹ ਬਹੁਤ ਖ਼ੁਸ਼ ਹੋਇਆ, ਪਰ ਇਸ ਗੱਲੋਂ ਨਾਰਾਜ਼ ਵੀ ਹੋਇਆ ਕਿ ਰਾਣਾ ਨੂੰ ਨਾ ਤਾਂ ਫੜਿਆ ਗਿਆ ਹੈ ਤੇ ਨਾ ਹੀ ਮਾਰਿਆ ਗਿਆ ਹੈ। ਅਮੀਰਾਂ ਨੇ ਲੜਾਈ ਦੇ ਵੇਰਵੇ ਭੇਜਣ ਦੇ ਨਾਲ-ਨਾਲ ਰਾਮਪ੍ਰਸਾਦ ਹਾਥੀ, ਜਿਹੜਾ ਲੁੱਟ ਵਿਚ ਹੱਥ ਲਗ ਗਿਆ ਸੀ, ਨੂੰ ਬਾਦਸ਼ਾਹ ਦੀ ਸੇਵਾ ਵਿਚ ਭੇਜਣ ਦੀ ਇੱਛਾ ਪ੍ਰਗਟ ਕੀਤੀ। ਇਸ ਹਾਥੀ ਨੂੰ ਅਕਬਰ ਨੇ ਰਾਣਾ ਤੋਂ ਕਈ ਵਾਰ ਮੰਗਿਆ ਸੀ, ਪਰ ਉਹਨੇ ਸਦਾ ਹੀ ਟਾਲਮਟੋਲ ਕੀਤੀ ਸੀ।

ਆਸਫ ਖਾਂ ਨੇ ਇਸ ਹਾਥੀ ਦੇ ਨਾਲ-ਨਾਲ ਬਦਾਯੂਨੀ ਨੂੰ ਵੀ ਭੇਜਣ ਦੀ ਸਲਾਹ ਦਿੱਤੀ ਕਿਉਂਕਿ ਉਹ ਇਸੇ ਕੰਮ ਦੇ ਸਮਰੱਥ ਸੀ। ਮਾਨ ਸਿੰਘ ਨੇ ਹੱਸ ਕੇ ਕਿਹਾ ਕਿ ਉਹਦੇ ਕਰਨ ਵਾਲਾ ਅਜੇ ਤਾਂ ਬਹੁਤ ਸਾਰਾ ਕੰਮ ਬਾਕੀ ਹੈ। ਉਹਨੂੰ ਤਾਂ ਹਰੇਕ ਲੜਾਈ ਵਿਚ ਅੱਗੇ ਰਹਿ ਕੇ ਲੜਨਾ ਚਾਹੀਦਾ ਹੈ। ਜਵਾਬ ਵਿਚ ਬਦਾਯੂਨੀ ਨੇ ਕਿਹਾ ਕਿ ਮੇਰਾ ਕੰਮ ਤਾਂ ਸਮਾਪਤ ਹੋ ਗਿਆ ਹੈ, ਹੁਣ ਤਾਂ ਮੈਨੂੰ ਬਾਦਸ਼ਾਹ ਦੀ ਸੇਵਾ ਵਿਚ ਜਾਣਾ ਚਾਹੀਦਾ ਹੈ। ਇਹ ਸੁਣ ਕੇ ਮਾਨ ਸਿੰਘ ਬਹੁਤ ਖ਼ੁਸ਼ ਹੋਇਆ ਤੇ ਹੱਸਣ ਲਗ ਪਿਆ। ਫੇਰ ਉਹਨੇ 300 ਸਵਾਰਾਂ ਦੇ ਨਾਲ ਤੇ ਉਸ ਹਾਥੀ ਸਮੇਤ ਬਦਾਯੂਨੀ ਨੂੰ ਉੱਥੋਂ ਰਵਾਨਾ ਕੀਤਾ। ਤੇ ਉਹ ਆਪ ਵੀ ਵੱਖ-ਵੱਖ ਥਾਵਾਂ 'ਤੇ ਥਾਣੇ ਕਾਇਮ ਕਰਦਾ ਹੋਇਆ ਗੋਗੂੰਦਾ ਤੋਂ 20 ਕੋਹ ਦੂਰ ਮੋਹਨੀ (ਮੋਹੀ) ਪਿੰਡ ਤੱਕ ਸ਼ਿਕਾਰ ਖੇਡਦਾ ਹੋਇਆ ਉਹਦੇ ਨਾਲ ਰਿਹਾ। ਉੱਥੋਂ ਮਾਨ ਸਿੰਘ ਨੇ ਬਦਾਯੂਨੀ ਨੂੰ ਇਕ ਸਿਫ਼ਾਰਸ਼ੀ ਚਿੱਠੀ ਦੇ ਕੇ ਭੇਜਿਆ। ਉਹ ਬਾਕੌਰ (ਬਾਗੌਰ) ਤੇ ਮਾਂਡਲਗੜ ਤੋਂ ਹੁੰਦਾ ਹੋਇਆ ਆਮੇਰ ਪਹੁੰਚਿਆ। ਲੜਾਈ ਦੀ ਖ਼ਬਰ ਸਭ ਪਾਸੇ ਫੈਲ ਗਈ ਸੀ। ਪਰ ਰਾਹ ਵਿਚ ਬਦਾਯੂਨੀ ਲੜਾਈ ਬਾਰੇ ਜੋ ਕੁਝ ਵੀ ਦੱਸਦਾ ਸੀ, ਲੋਕ ਉਹਦੇ ਉੱਤੇ ਵਿਸ਼ਵਾਸ ਨਹੀਂ ਸਨ ਕਰਦੇ। ਬਾਦਸ਼ਾਹ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਉਹਨੇ ਅਮੀਰਾਂ ਦੇ ਪੱਤਰ ਤੇ ਹਾਥੀ ਬਾਦਸ਼ਾਹ ਨੂੰ ਪੇਸ਼ ਕੀਤੇ। ਬਾਦਸ਼ਾਹ ਨੇ ਹਾਥੀ ਦਾ ਨਾਂ ਪੁੱਛ ਕੇ ਕਿਹਾ ਕਿ ਇਹ ਜਿੱਤ ਪੀਰ ਦੀ ਮਿਹਰ ਨਾਲ ਹੋਈ ਹੈ, ਇਸ ਲਈ ਹੁਣ ਤੋਂ ਇਹਦਾ ਨਾਂ ਪੀਰਪ੍ਰਸਾਦ ਰਖਿਆ ਜਾਵੇ।

ਬਦਾਯੂਨੀ ਵੱਲੋਂ ਯੁੱਧ ਦੇ ਦਿੱਤੇ ਗਏ ਵੇਰਵੇ ਬਾਰੇ ਡਾ. ਓਝਾ ਨੇ ਲਿਖਿਆ ਹੈ ਕਿ ਹਲਦੀਘਾਟੀ ਦੇ ਸੰਬੰਧ ਵਿਚ ਦੋਵੇਂ ਧਿਰਾਂ ਆਪਣੀ-ਆਪਣੀ ਜਿੱਤ ਦੱਸਦੀਆਂ ਹਨ। ਮੁਸਲਮਾਨਾਂ ਦਾ ਕਥਨ ਤਾਂ ਉਪਰ ਦੱਸ ਹੀ ਦਿੱਤਾ ਗਿਆ ਹੈ। ਦੂਜੀ ਧਿਰ ਦੇ ਕਥਨ ਦੇ ਸੰਬੰਧ ਵਿਚ ਉਦੈਪੁਰ ਦੇ ਜਗਦੀਸ਼ ਮੰਦਿਰ ਦੇ 13 ਮਈ 1652 ਦੇ ਸਿਲਾਲੇਖ ਵਿਚ ਲਿਖਿਆ ਹੈ: "ਆਪਣੀ ਪਿਆਰੀ ਤਲਵਾਰ ਹੱਥ ਵਿਚ ਲੈ ਕੇ ਮਵੇਰੇ ਪ੍ਰਤਾਪ ਸਿੰਘ (ਯੁੱਧ ਵਿਚ) ਆਇਆ ਤਾਂ ਮਾਨ ਸਿੰਘ ਵਾਲੀ ਦੁਸ਼ਮਣ ਫੌਜ ਖਿੰਡ-ਪੁੰਡ ਗਈ, ਪੈਰ ਮਲਦੀ ਹੋਈ ਪਿੱਠ ਵਿਖਾ ਕੇ ਭੱਜ ਗਈ।" "ਰਾਣਾ ਰਾਸਾ" ਵਰਗੀਆਂ ਮੇਵਾੜ ਨਾਲ ਸੰਬੰਧ ਰਖਣ ਵਾਲੀਆਂ ਪੁਸਤਕਾਂ ਵਿਚ ਵੀ ਲਿਖਿਆ ਹੈ ਕਿ ਜਿੱਤ ਮਹਾਰਾਣਾ ਦੀ ਹੋਈ ਸੀ।

ਡਾ. ਓਝਾ ਨੇ ਹਲਦੀਘਾਟੀ ਦੇ ਯੁੱਧ ਸੰਬੰਧੀ ਪ੍ਰਾਪਤ ਸਾਰੇ ਵੇਰਵਿਆਂ ਦਾ ਵਿਸ਼ਲੇਸ਼ਣ ਕਰਕੇ ਲਿਖਿਆ ਹੈ ਕਿ ਦੋਵਾਂ ਧਿਰਾਂ ਦੇ ਕਥਨਾਂ ਉੱਤੇ ਵਿਚਾਰ ਕਰਨ ਤੋਂ

ਬਾਅਦ ਇਹ ਮੰਨਣਾ ਹੀ ਪੈਂਦਾ ਹੈ ਕਿ ਉਸ ਸਮੇਂ ਸੰਸਾਰ ਦੇ ਸਭ ਤੋਂ ਖ਼ੁਸ਼ਹਾਲ ਤੇ ਗੌਰਵਮਈ ਬਾਦਸ਼ਾਹ ਅਕਬਰ ਦੇ ਸਾਹਮਣੇ ਇਕ ਛੋਟੇ ਜਿਹੇ ਪ੍ਰਦੇਸ਼ ਦਾ ਮਾਲਿਕ ਪ੍ਰਤਾਪ ਸਿੰਘ ਕੁਝ ਵੀ ਨਹੀਂ ਸੀ। ਇਹਦਾ ਕਾਰਨ ਇਹ ਸੀ ਕਿ ਬਹਾਦੁਰਸ਼ਾਹ ਤੇ ਅਕਬਰ ਵੱਲੋਂ ਚਿਤੌੜ ਉੱਤੇ ਕੀਤੀਆਂ ਗਈਆਂ ਚੜ੍ਹਾਈਆਂ ਦੌਰਾਨ ਮੇਵਾੜ ਦੇ ਬਹੁਤ ਸਾਰੇ ਪ੍ਰਸਿੱਧ ਸਰਦਾਰ ਤੇ ਯੋਧੇ ਮਾਰੇ ਗਏ ਸਨ। ਇਸ ਕਰਕੇ ਪ੍ਰਤਾਪ ਸਿੰਘ ਲਈ ਲੜਨ ਵਾਲੇ ਸਮਰਪਿਤ ਸਰਦਾਰ ਬਹੁਤ ਥੋੜ੍ਹੇ ਰਹਿ ਗਏ ਸਨ। ਚਿਤੌੜ ਉੱਤੇ ਅਕਬਰ ਦੀ ਜਿੱਤ ਕਰਕੇ ਮੇਵਾੜ ਦਾ ਸਾਰਾ ਪੂਰਬੀ ਉਪਜਾਊ ਇਲਾਕਾ ਬਾਦਸ਼ਾਹੀ ਅਧਿਕਾਰ ਹੇਠ ਚਲਿਆ ਗਿਆ ਸੀ। ਕੇਵਲ ਪੱਛਮੀ ਪਹਾੜੀ ਇਲਾਕਾ ਹੀ ਪ੍ਰਤਾਪ ਕੋਲ ਰਹਿ ਗਿਆ ਸੀ। ਫੇਰ ਆਪਣੀ ਕੁਲ ਉੱਤੇ ਮਾਣ, ਦੂਜਿਆਂ ਰਾਜਿਆਂ ਵਾਂਗ ਬਾਦਸ਼ਾਹ ਸਾਹਮਣੇ ਸਿਰ ਨਾ ਝੁਕਾਉਣ ਦਾ ਅਟਲ ਪ੍ਰਣ, ਅਨੇਕ ਮੁਸੀਬਤਾਂ ਸਹਿ ਕੇ ਵੀ ਆਪਣੀ ਆਜ਼ਾਦੀ ਦੀ ਰਾਖੀ ਕਰਨ ਦਾ ਪ੍ਰਣ ਉਹਨੂੰ ਪ੍ਰੇਰਿਤ ਕਰ ਰਹੇ ਸਨ। ਉਹਦੇ ਸਰਦਾਰ ਆਪਣੇ ਮਾਲਿਕ ਦੀ ਇੱਛਾ ਉੱਤੇ ਫੁੱਲ ਚੜ੍ਹਾਉਂਦਿਆਂ ਯੁੱਧ ਵਿਚ ਆਪਣੇ ਪ੍ਰਾਣਾਂ ਦੀ ਆਹੂਤੀ ਦੇਣ ਨੂੰ ਆਪਣਾ ਕਸ਼ੱਤਰੀ ਧਰਮ ਸਮਝਦੇ ਸਨ। ਇਸੇ ਕਰਕੇ ਹੀ ਪ੍ਰਤਾਪ ਨੇ 3,000 ਸਵਾਰਾਂ ਨਾਲ ਦੁਸ਼ਮਣ ਦੇ 5,000 ਜਵਾਨਾਂ ਨੂੰ ਪਹਿਲੇ ਹਮਲੇ ਵਿਚ ਹੀ ਖਦੇੜ ਕੇ ਕਈ ਕੋਹ ਦੂਰ ਭਜਾ ਦਿੱਤਾ ਸੀ। ਪਰ ਸ਼ਾਹੀ ਫ਼ੌਜ ਦੇ ਪਿਛਲੇ ਪਾਸੇ ਬਾਦਸ਼ਾਹ ਦੇ ਆ ਜਾਣ ਦੇ ਰੌਲੇ ਨੂੰ ਸੁਣ ਕੇ ਉਹ ਮੁਖਬਰੀ ਦੀ ਗੱਲ ਧਿਆਨ ਵਿਚ ਰਖਦਿਆਂ ਤੇ ਪਹਾੜਾਂ ਦਾ ਆਸਰਾ ਨਾ ਛੱਡਣ ਦੀ ਇੱਛਾ ਨਾਲ ਹਲਦੀਘਾਟੀ ਦੇ ਪਿੱਛੇ ਫ਼ੌਜ ਵਿਚ ਪਰਤ ਗਏ ਸਨ।

"ਮੁਸਲਮਾਨਾਂ ਦਾ ਲਿਖਿਆ ਹੋਇਆ ਵਰਣਨ ਇਕ-ਪੱਖੀ ਹੈ, ਪਰ ਤਾਂ ਵੀ ਮੁਸਲਮਾਨਾਂ ਦੇ ਇਸ ਕਥਨ ਤੋਂ ਇਹ ਗੱਲ ਤਾਂ ਪੱਕੀ ਹੈ ਕਿ ਸ਼ਾਹੀ ਫ਼ੌਜ ਦੀ ਬਹੁਤ ਦੁਰਦਸ਼ਾ ਹੋਈ ਸੀ ਅਤੇ ਜਦੋਂ ਪ੍ਰਤਾਪ ਸਿੰਘ ਪਰਤਿਆ ਉਦੋਂ ਸ਼ਾਹੀ ਫ਼ੌਜ ਉਹਦਾ ਪਿੱਛਾ ਕਰਨ ਦੀ ਹਾਲਤ ਵਿਚ ਨਹੀਂ ਸੀ। ਉਹ ਤਾਂ ਭੈਭੀਤ ਹੋਈ ਇਹੀ ਸੁਫਨੇ ਲੈ ਰਹੀ ਸੀ ਕਿ ਰਾਣਾ ਹਮਲਾ ਕਰਨ ਲਈ ਪਹਾੜ ਦੇ ਪਿੱਛੇ ਘਾਤ ਲਾਈ ਬੈਠਾ ਹੈ। ਦੂਜੇ ਦਿਨ ਗੋਗੂੰਦਾ ਪਹੁੰਚ ਕੇ ਵੀ ਸ਼ਾਹੀ ਅਫਸਰਾਂ ਵਿਚ ਇਹੀ ਡਰ ਬਣਿਆ ਰਿਹਾ ਕਿ ਰਾਣਾ ਕਿਤੇ ਸਾਡੇ ਉੱਤੇ ਟੁੱਟ ਨਾ ਪਵੇ। ਸ਼ਾਹੀ ਫ਼ੌਜ ਗੋਗੂੰਦਾ ਵਿਚ ਕੈਦੀਆਂ ਵਾਂਗ ਰਹੀ, ਅੰਨ ਤੱਕ ਨਾ ਲਿਆ ਸਕੀ। ਇਸ ਕਰਕੇ ਉਹਦੀ ਹਾਲਤ ਹੋਰ ਵੀ ਮਾੜੀ ਹੋ ਗਈ। ਇਹਨਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰਖਦਿਆਂ ਇਹ ਮੰਨਣਾ ਹੀ ਪੈਂਦਾ ਹੈ ਕਿ ਯੁੱਧ ਵਿਚ ਪ੍ਰਤਾਪ ਸਿੰਘ ਹੀ ਪ੍ਰਬਲ ਰਿਹਾ ਸੀ।"

ਸ੍ਰੀ ਸ਼ੇਲਟ ਦਾ ਕਹਿਣਾ ਹੈ ਕਿ ਦੁਪਹਿਰ ਤੱਕ ਯੁੱਧ ਮਾਨ ਸਿੰਘ ਦੇ ਪੱਖ ਵਿਚ ਸਮਾਪਤ ਹੋ ਗਿਆ, ਪਰ ਨਤੀਜਾ ਕਿਸੇ ਵੀ ਤਰ੍ਹਾਂ ਨਿਰਣਈ ਸਿੱਧ ਨਾ ਹੋਇਆ। ਮਾਨ ਸਿੰਘ ਦੀ ਫ਼ੌਜ ਥੱਕੀ-ਟੁੱਟੀ ਪਈ ਸੀ। ਇਸ ਲਈ ਉਹਦੇ ਵੱਲੋਂ ਪ੍ਰਤਾਪ ਦੀ ਫ਼ੌਜ ਦਾ ਪਿੱਛਾ ਕਰਨ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਇਸ ਲਈ ਮਾਨ ਸਿੰਘ ਨੇ ਆਪਣੇ ਜਵਾਨਾਂ ਨੂੰ ਆਰਾਮ ਦੇਣ ਦਾ ਫੈਸਲਾ ਕੀਤਾ। ਪ੍ਰਤਾਪ ਰਾਜ਼ੀ-ਖ਼ੁਸ਼ੀ ਕੋਤਿਆਰੀ ਪਹੁੰਚ ਗਿਆ, ਜਿੱਥੇ ਉਹਨੇ ਜ਼ਖਮੀਆਂ ਦੇ ਇਲਾਜ਼ ਦਾ

ਪ੍ਰਬੰਧ ਕੀਤਾ। ਹਲਦੀਘਾਟੀ ਦੀ ਹਾਰ ਨਾਲ ਮੇਵਾੜ ਵਿਚ ਪ੍ਰਤਾਪ ਦੀ ਸ਼ਕਤੀ ਤੇ ਮਾਣ-ਮਰਯਾਦਾ ਖ਼ਤਮ ਨਹੀਂ ਸਨ ਹੋ ਗਈਆਂ। (ਅਕਬਰ, 1959, ਪੰਨੇ 172-173)

ਡਾ. ਸ੍ਰੀਵਾਸਤਵ ਨੇ ਲਿਖਿਆ ਹੈ ਕਿ ਹਲਦੀਘਾਟੀ ਦੀ ਜਿੱਤ ਜਿੰਨੀ ਮੁਸ਼ਕਲ ਨਾਲ ਪ੍ਰਾਪਤ ਹੋਈ ਸੀ, ਓਨੀ ਹੀ ਬੇਫ਼ਾਇਦਾ ਸਿੱਧ ਹੋਈ। ਮਾਨ ਸਿੰਘ ਦੀ ਮੁਹਿੰਮ ਆਪਣੇ ਮੁੱਖ ਟੀਚੇ ਦੀ ਪ੍ਰਾਪਤੀ ਵਿਚ ਅਸਫਲ ਰਹੀ। ਮਤਲਬ ਇਹ ਕਿ ਰਾਣਾ ਪ੍ਰਤਾਪ ਨਾ ਤਾ ਮਾਰਿਆ ਜਾ ਸਕਿਆ, ਨਾ ਫੜਿਆ ਜਾ ਸਕਿਆ ਤੇ ਨਾ ਹੀ ਮੇਵਾੜ ਨੂੰ ਗ਼ੁਲਾਮ ਬਣਾਇਆ ਜਾ ਸਕਿਆ। ਇਸ ਯੁੱਧ ਨਾਲ ਰਾਣਾ ਦੀ ਸ਼ਕਤੀ ਖ਼ਤਮ ਨਹੀਂ ਸੀ ਹੋਈ, ਬਸ ਉਹਦੀ ਕਿਸਮਤ ਨੂੰ ਵਕਤੀ ਧੱਕਾ ਜ਼ਰੂਰ ਲੱਗਾ ਸੀ। ਕਈ ਪੱਖਾਂ ਤੋਂ ਇਹ ਯੁੱਧ ਇਕ ਤਰ੍ਹਾਂ ਨਾਲ ਵਰਦਾਨ ਸਿੱਧ ਹੋਇਆ। ਰਾਣਾ ਦੇ ਹੌਸਲੇ ਢਾਹੁਣ ਦੀ ਥਾਂ ਇਸ ਯੁੱਧ ਨੇ ਉਹਦੇ ਸੰਕਲਪ ਨੂੰ ਹੋਰ ਦ੍ਰਿੜ੍ਹ ਬਣਾ ਦਿੱਤਾ ਤੇ ਉਹਨੂੰ ਨਵਾਂ ਵਿਸ਼ਵਾਸ ਵੀ ਦਿੱਤਾ। ਸੰਸਾਰ ਦੇ ਸਭ ਤੋਂ ਸ਼ਕਤੀਸ਼ਾਲੀ ਤੇ ਸਭ ਤੋਂ ਖ਼ੁਸ਼ਹਾਲ ਬਾਦਸ਼ਾਹ ਦਾ ਉਹਦੇ ਸਿਪਾਹੀਆਂ ਨੇ ਜਿਸ ਬਹਾਦਰੀ ਨਾਲ ਟਾਕਰਾ ਕੀਤਾ ਸੀ, ਉਹਦੇ ਨਾਲ ਆਪਣੀ ਧਿਰ ਦੀ ਨੈਤਿਕ ਸ਼ਕਤੀ ਵਿਚ ਉਹਦਾ ਵਿਸ਼ਵਾਸ ਹੋਰ ਵੀ ਮਜ਼ਬੂਤ ਹੋ ਗਿਆ ਸੀ ਅਤੇ ਸੰਘਰਸ਼ ਨੂੰ ਜਾਰੀ ਰਖਣ ਦਾ ਉਹਦਾ ਇਰਾਦਾ ਹੋਰ ਵੀ ਤਕੜਾ ਹੋ ਗਿਆ। 21 ਜੂਨ 1576 ਦਾ ਯੁੱਧ ਪ੍ਰਤਾਪ ਦੀਆਂ ਯੁੱਧ ਤੋਂ ਪਹਿਲਾਂ ਦੀਆਂ ਤੇ ਬਾਅਦ ਦੀਆਂ ਨੀਤੀਆਂ ਤੇ ਸਰਗਰਮੀਆਂ ਨੂੰ ਵੰਡਣ ਵਾਲੀ ਰੇਖਾ ਹੈ। ਇਸ ਯੁੱਧ ਦੇ ਕੀਮਤੀ ਅਨੁਭਵਾਂ ਤੋਂ ਬਾਅਦ ਮੇਵਾੜ ਦੇ ਮੁਗ਼ਲਾਂ ਦੇ ਕਬਜ਼ੇ ਹੇਠਲੇ ਇਲਾਕਿਆਂ ਨੂੰ ਫੇਰ ਪ੍ਰਾਪਤ ਕਰਨ ਦੇ ਪ੍ਰੋਗਰਾਮ ਨੂੰ ਅਮਲੀ ਰੂਪ ਦੇਣਾ ਸ਼ੁਰੂ ਕਰ ਦਿੱਤਾ ਗਿਆ। ਪ੍ਰਤਾਪ ਨੇ ਫ਼ੈਸਲਾ ਕੀਤਾ ਕਿ ਮੈਂ ਅੱਗੇ ਤੋਂ ਦੁਸ਼ਮਣ ਦੀ ਬਹੁਤੀ ਗਿਣਤੀ ਵਾਲੀ ਫ਼ੌਜ ਉੱਤੇ ਖੁੱਲ੍ਹੇ ਮੈਦਾਨ ਵਿਚ ਸਾਹਮਣਿਉਂ ਹਮਲਾ ਨਹੀਂ ਕਰਾਂਗਾ। ਉਹਨੇ ਯੁੱਧ ਦੀ ਛਾਪਾਮਾਰ ਵਿਧੀ ਅਪਣਾ ਲਈ ਜੋ ਉਹਦੇ ਇਲਾਕੇ ਦੀ ਭੂਗੋਲਿਕ ਹਾਲਤ ਤੇ ਉਹਦੇ ਨਿਵਾਸੀਆਂ, ਵਿਸ਼ੇਸ਼ ਕਰਕੇ ਭੀਲਾਂ ਦੀਆਂ ਵਿਸ਼ੇਸ਼ਤਾਵਾਂ ਦੇ ਵਧੇਰੇ ਅਨੁਕੂਲ ਸੀ। ਹਲਦੀਘਾਟੀ ਵਿਚ ਸਿੱਖੇ ਪਾਠ ਨੇ ਪ੍ਰਤਾਪ ਅਤੇ ਅਕਬਰ ਵਿਚਕਾਰਲੇ ਫ਼ੌਜੀ ਸੰਗਰਾਮ ਦਾ ਰੂਪ ਹੀ ਬਦਲ ਦਿੱਤਾ। (ਅਕਬਰ ਦਿ ਗਰੇਟ, ਪੰਨਾ 211-213)

ਇਹ ਸਪੱਸ਼ਟ ਹੈ ਕਿ ਹਲਦੀਘਾਟੀ ਵਿਚ ਸਥਾਨਕ ਜਿੱਤ ਤਾਂ ਮੁਗ਼ਲ ਫ਼ੌਜ ਦੀ ਹੀ ਹੋਈ ਸੀ, ਪਰ ਇਹਦੇ ਵਿਚੋਂ ਪ੍ਰਤਾਪ ਦੀ ਹਾਰ ਦਾ ਵਿਸ਼ਲੇਸ਼ਣ ਕਰ ਲੈਣਾ ਉਚਿਤ ਹੈ। ਇਸ ਸੰਬੰਧ ਵਿਚ ਡਾ. ਸ਼ਰਮਾ ਨੇ ਲਿਖਿਆ ਹੈ ਕਿ "ਪ੍ਰਤਾਪ ਨੇ ਜਿਸ ਪੁਰਾਤਨ ਵਿਧੀ ਅਨੁਸਾਰ ਯੁੱਧ ਕੀਤਾ ਉਹੀ ਉਹਦੀ ਹਾਰ ਦਾ ਕਾਰਨ ਬਣ ਗਈ। ਅਜਿਹੀ ਘਾਟੀ ਵਿਚ ਫ਼ੌਜ ਨੂੰ ਉਸ ਤਰ੍ਹਾਂ ਖੜ੍ਹਿਆਂ ਕਰਨ ਦੀ ਲੋੜ ਨਹੀਂ ਸੀ ਜਿਵੇਂ ਉਹਨੇ ਕੀਤਾ ਸੀ। ਸਭ ਤੋਂ ਚੰਗੀ ਗੱਲ ਤਾਂ ਇਹ ਹੋਈ ਸੀ ਕਿ ਉਹ ਆਪਣੀ ਫ਼ੌਜ ਦੇ ਵੱਖ-ਵੱਖ ਹਿੱਸਿਆਂ ਨੂੰ ਇਸ ਤਰ੍ਹਾਂ ਵੱਖ-ਵੱਖ ਥਾਵਾਂ ਉੱਤੇ ਰਖਦਾ ਕਿ ਦੁਸ਼ਮਣ ਘਾਟੀ ਦੇ ਅੰਦਰ ਆਉਣ ਦੇ ਲਾਲਚ ਵਿਚ ਫਸ ਜਾਂਦਾ ਤੇ ਉੱਥੇ ਫਸੇ ਹੋਏ ਦੁਸ਼ਮਣ ਦਾ ਕਤਲਾਮ ਕਰ ਦਿੱਤਾ ਜਾਂਦਾ। ਦੂਜਾ, ਮੁਗ਼ਲ ਫ਼ੌਜ ਦੇ ਮੂਹਰਲੇ ਦਸਤੇ ਦੇ ਪਿੱਛੇ ਹਟ

ਜਾਣ ਤੋਂ ਤੁਰੰਤ ਬਾਅਦ ਉਹ ਆਪਣੀ ਸਾਰੀ ਦੀ ਸਾਰੀ ਫ਼ੌਜ ਲੈ ਕੇ ਹੇਠਾਂ ਮੈਦਾਨ ਵਿਚ ਭੱਜ ਗਿਆ ਸੀ । ਇਹ ਉਹਦਾ ਠੀਕ ਕਦਮ ਨਹੀਂ ਸੀ । ਇਹਦੇ ਨਤੀਜੇ ਵਜੋਂ ਉਹਦੇ ਸਾਰੇ ਸਿਪਾਹੀ ਪਹਿਲੇ ਹਮਲੇ ਵਿਚ ਹੀ ਥੱਕ ਗਏ ਸਨ । ਤੀਜਾ, ਰਾਜਪੂਤਾਂ ਵੱਲੋਂ ਅਤੇ ਮੁਸਲਮਾਨਾਂ ਵੱਲੋਂ ਦੱਸੇ ਗਏ ਯੁੱਧ ਦੇ ਵੇਰਵਿਆਂ ਤੋਂ ਇਹ ਗੱਲ ਸਪੱਸ਼ਟ ਹੈ ਕਿ ਮੁਗਲਾਂ ਉੱਤੇ ਕੀਤੇ ਗਏ ਦੂਜੇ ਹਮਲੇ ਦੇ ਬਾਅਦ ਰਾਣਾ ਆਪਣੀ ਫ਼ੌਜ ਵਿਚ ਵਿਵਸਥਾ ਕਾਇਮ ਨਹੀਂ ਸੀ ਰੱਖ ਸਕਿਆ, ਜਦੋਂ ਕਿ ਮੁਗਲ ਆਪਣੀ ਫ਼ੌਜ ਨੂੰ ਮੁੜ ਇਕੱਠਿਆਂ ਕਰਨ ਤੇ ਵਿਵਸਥਾ ਬਣਾਈ ਰਖਣ ਵਿਚ ਸਫਲ ਹੋ ਗਏ ਸਨ । ਦੁਸ਼ਮਣ ਦੀ ਫ਼ੌਜ ਦੀ ਗਿਣਤੀ ਬਹੁਤ ਜ਼ਿਆਦਾ ਸੀ ਤੇ ਉਹ ਲੜ ਵੀ ਬਹੁਤ ਦਲੇਰੀ ਨਾਲ ਰਹੀ ਸੀ । ਸੋ ਇਸ ਸੂਰਤ ਵਿਚ ਰਾਣਾ ਤੇ ਉਹਦੇ ਅਨੁਆਈਆਂ ਨੂੰ ਪਿੱਛੇ ਹਟਣਾ ਹੀ ਪੈਣਾ ਸੀ । ਫੇਰ ਵੀ ਇਹ ਪ੍ਰਤਾਪ ਦੀ ਪ੍ਰਸੰਸਾਯੋਗ ਗੱਲ ਹੈ ਕਿ ਉਸ ਸੰਕਟ ਦੀ ਘੜੀ ਵਿਚ ਉਹਨੇ ਆਪਣੀ ਸੋਚ ਦਾ ਸੰਤੁਲਨ ਨਾ ਗੁਆਇਆ ਅਤੇ ਫੜੇ ਜਾਣ ਜਾਂ ਮਾਰੇ ਜਾਣ ਤੋਂ ਬਚ ਕੇ ਰਣਭੂਮੀ ਤੋਂ ਦੂਰ ਚਲਿਆ ਗਿਆ । ਇਸ ਤਰ੍ਹਾਂ ਪਿੱਛੇ ਹਟ ਕੇ ਉਹ ਆਪਣੀ ਮਾਤਭੂਮੀ ਦੀ ਉਹਦੇ ਨਾਲੋਂ ਵਧੇਰੇ ਸੇਵਾ ਕਰ ਸਕਿਆ ਜੋ ਉਹਨੇ ਬਲੀਦਾਨ ਦੇ ਕੇ ਕਰਨੀ ਸੀ ।" ("ਮੇਵਾੜ ਐਂਡ ਦਿ ਮੁਗਲ ਐਮਪਰਜ਼", 1954, ਪੰਨੇ 105-106)

ਇਸ ਦ੍ਰਿਸ਼ਟੀ ਤੋਂ ਵੇਖੀਏ ਤਾਂ ਪ੍ਰਤਾਪ ਦੀ ਬੁੱਧੀਮਾਨਤਾ ਸਪੱਸ਼ਟ ਹੋ ਜਾਂਦੀ ਹੈ । ਵਕਤੀ ਵੇਗ ਵਿਚ ਆ ਕੇ ਜੇ ਉਹ ਹਲਦੀਘਾਟੀ ਵਿਚ ਹੀ ਕੁਰਬਾਨ ਹੋ ਜਾਂਦਾ ਤਾਂ ਮੇਵਾੜ ਦਾ ਝੰਡਾ ਉੱਥੇ ਹੀ ਮਿੱਟੀ ਵਿਚ ਮਿਲ ਜਾਣਾ ਸੀ । ਉਹਦੇ ਪਿੱਛੇ ਹਟਣ ਨਾਲ ਘੱਟੋ-ਘੱਟ ਉਹਦੇ ਜੀਵਨ-ਕਾਲ ਵਿਚ ਮੇਵਾੜ ਦਾ ਝੰਡਾ ਆਪਣੀ ਧਰਤੀ ਉੱਤੇ ਪੂਰੇ ਗੌਰਵ ਨਾਲ ਲਹਿਰਾਉਂਦਾ ਰਿਹਾ ਸੀ, ਭਾਵੇਂ ਪਹਾੜਾਂ ਤੇ ਜੰਗਲਾਂ ਵਿਚ ਹੀ ਲਹਿਰਾਉਂਦਾ ਰਿਹਾ ਸੀ ।

ਹਲਦੀਘਾਟੀ ਵਿਚ ਇਕ ਸੰਗਰਾਮ ਤਾਂ ਮੁੱਕ ਗਿਆ, ਪਰ ਸੰਘਰਸ਼ ਸਮਾਪਤ ਨਹੀਂ ਸੀ ਹੋਇਆ । ਭਾਰਤ ਦੇ ਹਰ ਪ੍ਰਦੇਸ਼ ਵਿਚ ਹਲਦੀਘਾਟੀ ਦੀਆਂ ਕਹਾਣੀਆਂ ਫੈਲ ਗਈਆਂ । 'ਖਾਸ ਤੌਰ ਉੱਤੇ ਦਿੱਲੀ, ਦੱਖਣੀ ਭਾਰਤ ਅਤੇ ਬੰਗਾਲ ਵਿਚ ਜਦੋਂ ਵੱਡੇ-ਵੱਡੇ ਮੁਸਲਿਮ ਯੋਧੇ ਸ਼ਾਮ ਨੂੰ ਇਕੱਠੇ ਹੁੰਦੇ ਤਾਂ ਨੌਜਵਾਨ ਸਿਪਾਹੀਆਂ ਨੂੰ ਕਈ ਵਾਰ ਤਾਂ ਸਾਰੀ-ਸਾਰੀ ਰਾਤ ਹਲਦੀਘਾਟੀ ਦੀਆਂ ਕਹਾਣੀਆਂ ਤੇ ਪ੍ਰਤਾਪ ਦੀ ਬਹਾਦੁਰੀ ਦੀਆਂ ਗਾਥਾਵਾਂ ਸੁਣਾਉਂਦੇ ਰਹਿੰਦੇ ।' ਇਹਤੋਂ ਇਸ ਗੱਲ ਦਾ ਸਬੂਤ ਮਿਲਦਾ ਹੈ ਕਿ ਹਲਦੀਘਾਟੀ ਦੇ ਯੁੱਧ ਤੋਂ ਬਾਅਦ ਪ੍ਰਤਾਪ ਦੀ ਸ਼ੋਭਾ ਕਿੰਨੀ ਛੇਤੀ ਚਾਰੇ ਪਾਸੇ ਫੈਲ ਗਈ ਸੀ ।

# 7. ਅਕਬਰ ਮੇਵਾੜ ਵਿਚ

ਜਦੋਂ ਅਕਬਰ ਅਤੇ ਉਹਦੇ ਸਾਮੰਤ ਹਲਦੀਘਾਟੀ ਦੀਆਂ ਘਟਨਾਵਾਂ ਦਾ ਲੇਖਾ-ਜੋਖਾ ਕਰ ਰਹੇ ਸਨ, ਉਸ ਸਮੇਂ ਪ੍ਰਤਾਪ ਆਪਣੇ ਸਾਥੀਆਂ ਨਾਲ ਮਿਲ ਕੇ ਮੇਵਾੜ ਦੇ ਉਸ ਹਿੱਸੇ ਨੂੰ ਮੁੜ ਪ੍ਰਾਪਤ ਕਰਨ ਦੀਆਂ ਵਿਉਂਤਾਂ ਬਣਾ ਰਿਹਾ ਸੀ ਜਿਹੜਾ ਹਿੱਸਾ ਮੁਗਲ ਫ਼ੌਜ ਦੇ ਕਬਜ਼ੇ ਹੇਠ ਚਲਿਆ ਗਿਆ ਸੀ। ਸੋ ਜੋ ਕੁਝ ਹੋਇਆ ਸੀ ਉਹਦੇ ਤੋਂ ਦੋਵੇਂ ਧਿਰਾਂ ਹੀ ਸੰਤੁਸ਼ਟ ਨਹੀਂ ਸਨ ਤੇ ਹਲਦੀਘਾਟੀ ਦੇ ਫ਼ੈਸਲੇ ਨੂੰ ਅੰਤਿਮ ਫ਼ੈਸਲਾ ਨਹੀਂ ਸਨ ਮੰਨਦੀਆਂ।

ਆਪਣੀ ਫ਼ੌਜ ਦੀ ਜਿੱਤ ਦੀ ਖ਼ਬਰ ਸੁਣ ਕੇ ਅਕਬਰ ਸੰਤੁਸ਼ਟ ਘੱਟ ਤੇ ਪਰੇਸ਼ਾਨ ਜ਼ਿਆਦਾ ਹੋਇਆ ਸੀ। ਉਹਦੇ ਲਈ ਇਹ ਬਰਦਾਸ਼ਤ ਕਰਨ ਵਾਲੀ ਗੱਲ ਨਹੀਂ ਸੀ ਕਿ ਰਾਣਾ ਪ੍ਰਤਾਪ ਫੜਿਆ ਜਾਂ ਮਾਰਿਆ ਨਹੀਂ ਜਾ ਸਕਿਆ। ਇਹੀ ਨਹੀਂ, ਉਹਦਾ ਹੌਂਸਲਾ ਏਨਾ ਵੀ ਠੰਡਾ ਨਹੀਂ ਸੀ ਪਾਇਆ ਜਾ ਸਕਿਆ ਕਿ ਉਹ ਸਾਲ-ਦੋ ਸਾਲ ਦਬ ਕੇ ਹੀ ਬੈਠਾ ਰਹੇ। ਯੁੱਧ ਤੋਂ ਤੁਰੰਤ ਬਾਅਦ ਹੀ ਪ੍ਰਤਾਪ ਨੇ ਗੋਗੂੰਦਾ ਵਿਚ ਮੁਗਲ ਫ਼ੌਜ ਦਾ ਰਹਿਣਾ ਮੁਸ਼ਕਲ ਕਰ ਦਿਤਾ ਸੀ। ਅਕਬਰ ਨੇ ਪ੍ਰਤਾਪ ਦਾ ਆਪ ਟਾਕਰਾ ਕਰਨ ਦਾ ਫ਼ੈਸਲਾ ਕੀਤਾ, ਪਰ ਇਹ ਗੱਲ ਉਹ ਸਾਫ-ਸਾਫ ਕਹਿਣ ਤੋਂ ਝਿਜਕਦਾ ਸੀ। ਬਹਾਨਾ ਇਹ ਬਣਾਇਆ ਕਿ ਬਾਦਸ਼ਾਹ ਉਸ ਇਲਾਕੇ ਵਿਚ ਸ਼ਿਕਾਰ ਖੇਡਣ ਜਾ ਰਿਹਾ ਹੈ ਜਿਹੜਾ ਉਹਦੇ ਸੈਨਿਕਾਂ ਨੇ ਪਿੱਛੇ ਜਿਹੇ ਹੀ ਪ੍ਰਤਾਪ ਤੋਂ ਜਿੱਤਿਆ ਹੈ। ਅਜਮੇਰ ਵਿਚ ਖਵਾਜ਼ਾ ਦੇ ਉਰਸ ਨੇ ਉਹਨੂੰ ਮੌਕਾ ਵੀ ਚੰਗਾ ਦੇ ਦਿੱਤਾ। ਉਰਸ ਲਈ ਉਹ ਹਰ ਸਾਲ ਸਤੰਬਰ ਵਿਚ ਜਾਇਆ ਕਰਦਾ ਸੀ। ਇਸ ਵਾਰ ਪ੍ਰਤਾਪ ਉੱਤੇ ਹਮਲਾ ਕਰਨ ਦੀ ਵਿਉਂਤ ਬਣਾਉਣ ਲਈ ਉਹ ਮਾਰਚ ਵਿਚ ਹੀ ਅਜਮੇਰ ਪਹੁੰਚ ਗਿਆ। ਸਤੰਬਰ ਦਾ ਮਹੀਨਾ ਮੁਕਿਆ ਵੀ ਨਹੀਂ ਸੀ ਕਿ ਉਹ ਫੇਰ ਅਜਮੇਰ ਆ ਗਿਆ। ਖਵਾਜ਼ਾ ਤੋਂ ਅਸ਼ੀਰਵਾਦ ਮੰਗ ਕੇ, ਉਹ ਪ੍ਰਤਾਪ ਨੂੰ ਮਾਰ-ਮੁਕਾਉਣ ਦੀ ਵਿਉਂਤ ਪੂਰੀ ਦ੍ਰਿੜ੍ਹਤਾ ਨਾਲ ਬਣਾਉਣ ਲਗ ਪਿਆ।

ਮਾਨ ਸਿੰਘ ਅਤੇ ਆਸਫ ਖਾਂ ਨੂੰ ਗੋਗੂੰਦਾ ਤੋਂ ਬੁਲਾਇਆ ਗਿਆ। ਪ੍ਰਤਾਪ ਨੂੰ ਨਾ ਫੜ ਸਕਣ ਜਾਂ ਮੇਵਾੜ ਵਿਚ ਲੁੱਟ-ਮਾਰ ਮਚਾ ਕੇ ਮੇਵਾੜ ਨੂੰ ਸਬਕ ਨਾ ਸਿਖਾ ਸਕਣ ਕਰ ਕੇ ਅਕਬਰ ਨੂੰ ਜਿਹੜੀ ਨਾਰਾਜ਼ਗੀ ਹੋਈ ਸੀ ਉਹਦਾ ਪ੍ਰਗਟਾਵਾ ਕਰਨ ਲਈ ਉਹਨੇ ਇਹਨਾਂ ਦੋਵੇਂ ਵੱਡੇ ਫ਼ੌਜੀ ਅਧਿਕਾਰੀਆਂ ਤੇ ਦਰਬਾਰੀਆਂ ਨੂੰ ਮਿਲਣ

ਤੋਂ ਇਨਕਾਰ ਕਰ ਦਿਤਾ। ਦਰਬਾਰ ਦੇ ਦਰ ਉੱਤੇ ਪਹੁੰਚ ਕੇ ਵੀ ਉਹ ਅਕਬਰ ਨੂੰ ਨਾ ਮਿਲ ਸਕੇ। ਉਹਨਾਂ ਦੋਵਾਂ ਪ੍ਰਤੀ ਆਪਣੀ ਨਾਰਾਜ਼ਗੀ ਹੋਰ ਸਪੱਸ਼ਟ ਕਰਨ ਲਈ ਅਕਬਰ ਨੇ ਹਲਦੀਘਾਟੀ ਦੇ ਯੁੱਧ ਵਿਚ ਉਹਨਾਂ ਅਧੀਨ ਕੰਮ ਕਰਨ ਵਾਲੇ ਕਈ ਯੋਧਿਆਂ ਨੂੰ ਪੁਰਸਕਾਰਾਂ ਤੇ ਤਰੱਕੀਆਂ ਨਾਲ ਸਨਮਾਨਿਤ ਕੀਤਾ। ਉਹਨਾਂ ਵਿਚ ਮਿਹਤਰ ਖਾਂ ਵੀ ਸ਼ਾਮਿਲ ਸੀ ਜੋ ਅਕਬਰ ਦੇ ਆਉਣ ਦੀ ਝੂਠੀ ਖ਼ਬਰ ਲੈ ਕੇ, ਢੋਲ ਤੇ ਰੌਲੇ-ਗੌਲੇ ਦੇ ਜ਼ੋਰ ਨਾਲ ਐਨ ਮੌਕੇ ਉੱਤੇ ਮਾਨ ਸਿੰਘ ਦੀ ਮਦਦ ਲਈ ਆਪਣਾ ਸੈਨਿਕ ਦਸਤਾ ਲੈ ਕੇ ਪਹੁੰਚ ਗਿਆ ਸੀ। ਅਕਬਰ ਮਾਨ ਸਿੰਘ ਨੂੰ ਦੱਸ ਦੇਣਾ ਚਾਹੁੰਦਾ ਸੀ ਕਿ ਉਹਨੇ ਹਲਦੀਘਾਟੀ ਵਿਚ ਜੋ ਪ੍ਰਾਪਤ ਕੀਤਾ ਹੈ ਉਹਨੂੰ ਜਿੱਤ ਨਹੀਂ, ਸੁਭਾਗ ਕਹਿੰਦੇ ਹਨ।

ਅਕਬਰ ਮਾਨ ਸਿੰਘ ਅਤੇ ਆਸਫ ਖਾਂ ਤੋਂ ਕਿਉਂ ਨਾਰਾਜ਼ ਸੀ, ਇਸ ਸੰਬੰਧੀ "ਤਬਕਾਤੇ ਅਕਬਰੀ" ਵਿਚ ਨਿਜ਼ਾਮੁਦੀਨ ਅਹਿਮਦ ਬਖ਼ਸ਼ੀ ਨੇ ਲਿਖਿਆ ਹੈ ਕਿ ਮਾਨ ਸਿੰਘ ਵਾਪਸ ਆਉਣ ਦੀ ਆਗਿਆ ਮਿਲਦਿਆਂ ਹੀ ਦਰਬਾਰ ਵਿਚ ਹਾਜ਼ਿਰ ਹੋ ਗਿਆ। ਜਦੋਂ ਫ਼ੌਜ ਦੀ ਦੁਰਦਸ਼ਾ ਦੀ ਜਾਂਚ ਕੀਤੀ ਗਈ ਤਾਂ ਪਤਾ ਲੱਗਾ ਕਿ ਸਿਪਾਹੀ ਬਹੁਤ ਵੱਡੇ ਸੰਕਟ ਵਿਚ ਸਨ ਤਾਂ ਵੀ ਕੰਵਰ ਮਾਨ ਸਿੰਘ ਨੇ ਰਾਣਾ ਕੀਕਾ (ਪ੍ਰਤਾਪ ਸਿੰਘ) ਦੇ ਪ੍ਰਦੇਸ ਨੂੰ ਲੁੱਟਣ ਦੀ ਆਗਿਆ ਨਹੀਂ ਸੀ ਦਿੱਤੀ। ਇਸੇ ਗੱਲ ਤੋਂ ਅਕਬਰ ਉਹਦੇ ਨਾਲ ਨਾਰਾਜ਼ ਹੋ ਗਿਆ ਤੇ ਉਹਨੂੰ ਦਰਬਾਰ ਵਿਚੋਂ ਕੱਢ ਦਿੱਤਾ। ਅਬੁਲ ਫ਼ਜ਼ਲ ਨੇ ਦੂਜਾ ਪੱਖ ਪੇਸ਼ ਕਰਦਿਆਂ ਲਿਖਿਆ ਹੈ ਕਿ ਸ਼ਾਹੀ ਕਰਮਚਾਰੀ ਰਾਣਾ ਦੀ ਭਾਲ ਵਿਚ ਗਏ ਤੇ ਰਸਦ ਦੀ ਪਹੁੰਚ ਦੀ ਮੁਸਕਲ ਕਰ ਕੇ ਪਹਾੜੀ ਪ੍ਰਦੇਸ਼ ਵਿਚੋਂ ਬਾਹਰ ਨਿਕਲ ਆਏ। ਖੁਸ਼ਾਮਦੀ ਲੋਕਾਂ ਨੇ ਬਾਦਸ਼ਾਹ ਨੂੰ ਦੱਸਿਆ ਕਿ ਰਾਣਾ ਨੂੰ ਨਸ਼ਟ ਕਰਨ ਵਿਚ ਸ਼ਾਹੀ ਕਰਮਚਾਰੀਆਂ ਨੇ ਸੁਸਤੀ ਵਿਖਾਈ ਹੈ। ਇਸ ਗੱਲ ਕਰ ਕੇ ਬਾਦਸ਼ਾਹ ਉਹਨਾਂ ਉੱਤੇ ਕਰੋਧਿਤ ਹੋਇਆ, ਪਰ ਫੇਰ ਉਹਦਾ ਕਰੋਧ ਸ਼ਾਂਤ ਹੋ ਗਿਆ ਸੀ। ਡਾ. ਓਝਾ ਨੇ ਇਸ ਸੰਬੰਧ ਵਿਚ ਕਿਹਾ ਹੈ ਕਿ ਕੰਵਰ ਮਾਨ ਸਿੰਘ ਉੱਤੇ ਜੋ ਦੋਸ਼ ਲਾਇਆ ਗਿਆ ਸੀ, ਉਹਦਾ ਉਹ ਦੋਸ਼ੀ ਨਹੀਂ ਸੀ, ਕਿਉਂਕਿ ਬਦਾਯੂਨੀ ਦੇ ਕਥਨ ਅਨੁਸਾਰ ਕੰਵਰ ਇਕ-ਇਕ ਅਮੀਰ ਦੀ ਅਗਵਾਈ ਹੇਠ ਸਿਪਾਹੀਆਂ ਨੂੰ ਅੰਨ ਲਿਆਉਣ ਲਈ (ਤੇ ਪਹਾੜੀਆਂ ਵਿਚ ਜਿੱਥੇ ਵੀ ਲੋਕ ਇਕੱਠੇ ਹੋਏ ਮਿਲਣ, ਉਹਨਾਂ ਨੂੰ ਕੈਦ ਕਰਨ ਲਈ) ਨਿਰੰਤਰ ਭੇਜਦਾ ਰਿਹਾ ਸੀ। ਪਰ ਗੋਗੂੰਦਾ ਦੇ ਆਸ ਪਾਸ ਦਾ ਇਲਾਕਾ ਅਪਹੁੰਚ ਪਹਾੜੀਆਂ ਵਾਲਾ ਹੋਣ ਕਰ ਕੇ ਇੱਥੇ ਲੁੱਟ ਮਚਾਉਣ ਉਪਰੰਤ ਵੀ ਫ਼ੌਜ ਨੂੰ ਲੋੜੀਂਦਾ ਅੰਨ ਮਿਲਣ ਦੀ ਸੰਭਾਵਨਾ ਨਹੀਂ ਸੀ। ਜਿਨ੍ਹਾਂ ਲੋਕਾਂ ਨੇ ਇਸ ਇਲਾਕੇ ਨੂੰ ਵੇਖਿਆ ਹੈ ਕੇਵਲ ਉਹੀ ਉੱਥੋਂ ਦੀ ਹਾਲਤ ਦਾ ਠੀਕ-ਠੀਕ ਅੰਦਾਜ਼ਾ ਲਾ ਸਕਦੇ ਹਨ। ਇਹ ਤੋਂ ਇਲਾਵਾ ਉੱਥੇ ਅੰਨ ਨਾ ਪਹੁੰਚਣ ਦਾ ਇਕ ਹੋਰ ਕਾਰਣ ਇਹ ਵੀ ਸੀ ਕਿ ਸ਼ਾਹੀ ਫ਼ੌਜ ਦੇ ਆਦਮੀ ਅੰਨ ਲੈਣ ਲਈ ਜਿੱਥੇ ਵੀ ਜਾਂਦੇ, ਰਾਜਪੂਤ ਉੱਥੇ ਹੀ ਉਹਨਾਂ ਉੱਤੇ ਹਮਲਾ ਕਰ ਦਿੰਦੇ। ਮੇਵਾੜ ਦੇ ਨੇੜੇ ਦੇ ਸ਼ਾਹੀ ਇਲਾਕਿਆਂ ਵਿਚੋਂ ਵੀ ਅੰਨ ਨਹੀਂ ਸੀ ਆ ਸਕਦਾ ਕਿਉਂਕਿ ਰਾਹ ਤਾਂ ਰਾਜਪੂਤਾਂ ਤੇ ਭੀਲਾਂ ਨੇ ਰੋਕਿਆ ਹੋਇਆ ਸੀ। ਸਾਹੀ ਫ਼ੌਜ

ਘਬਰਾ ਕੇ ਲੜਦੀ-ਭਿੜਦੀ ਅਜਮੇਰ ਵਿਖੇ ਬਾਦਸ਼ਾਹ ਕੋਲ ਚਲੇ ਗਈ। ("ਰਾਜਪੂਤਾਨੇ ਕਾ ਇਤਿਹਾਸ", ਉਦੈਪੁਰ, ਪੰਨਾ 756)।

ਥੋੜ੍ਹੇ ਦਿਨਾਂ ਬਾਅਦ ਜਦੋਂ ਅਕਬਰ ਨੂੰ ਮਾਨ ਸਿੰਘ ਤੋਂ ਤੱਥਾਂ ਦੀ ਹੋਰ ਜਾਣਕਾਰੀ ਪ੍ਰਾਪਤ ਹੋਈ ਤੇ ਇਹ ਮਹਿਸੂਸ ਹੋ ਗਿਆ ਕਿ ਮਾਨ ਸਿੰਘ ਸੱਚਮੁੱਚ ਹੀ ਮਜਬੂਰ ਸੀ ਤਾਂ ਮਾਨ ਸਿੰਘ ਤੇ ਆਸਫ ਖਾਂ ਪ੍ਰਤੀ ਉਹਦਾ ਗੁੱਸਾ ਘੱਟ ਹੋ ਗਿਆ। ਉਹਨੇ ਦਰਬਾਰ ਵਿਚ ਉਹਨਾਂ ਨਾਲ ਮੁਲਾਕਾਤ ਕੀਤੀ ਤੇ ਪ੍ਰਤਾਪ ਵਿਰੁੱਧ ਬਣਾਈਆਂ ਜਾਣ ਵਾਲੀਆਂ ਭਵਿੱਖੀ ਵਿਉਂਤਾਂ ਵਿਚ ਮਾਨ ਸਿੰਘ ਦੀ ਸਲਾਹ ਲਈ ਜਾਣ ਲੱਗ ਪਈ। ਪਰ ਮਾਨ ਸਿੰਘ ਨੂੰ ਕੁਝ ਨੁਕਸਾਨ ਤਾਂ ਸਦਾ ਲਈ ਝਲਣਾ ਪਿਆ। ਪ੍ਰਤਾਪ ਵਿਰੁੱਧ ਮੁੱਖ ਸੈਨਾਪਤੀ ਬਣਨ ਦਾ ਮਾਣ ਉਹਦੇ ਹੱਥੋਂ ਸਦਾ ਲਈ ਨਿਕਲ ਗਿਆ, ਭਾਵੇਂ ਕਿ "ਸੁਤੰਤਰਤਾ ਦੀ ਸਾਕਾਰ ਮੂਰਤ" ਪ੍ਰਤਾਪ ਨੂੰ ਮਿਟਾਉਣ ਲਈ ਅਕਬਰ ਦੀਆਂ ਫ਼ੌਜੀ ਮੁਹਿੰਮਾਂ ਬਾਅਦ ਵਿਚ ਵੀ ਕਈ ਵਰ੍ਹੇ ਚਲਦੀਆਂ ਰਹੀਆਂ ਤੇ ਉਹਨਾਂ ਵਿਚੋਂ ਕੁਝ ਵਿਚ ਮਾਨ ਸਿੰਘ ਆਪ ਵੀ ਸ਼ਾਮਲ ਹੋਇਆ ਸੀ। ਦੂਜੇ ਪਾਸੇ, ਉਸ ਸਮੇਂ ਦੇ ਇਤਿਹਾਸ ਉੱਤੇ ਜਿਵੇਂ-ਜਿਵੇਂ ਪੂਰੀ ਰੌਸ਼ਨੀ ਪੈ ਰਹੀ ਹੈ, ਇਹ ਮਹਿਸੂਸ ਹੋਣ ਲਗ ਪਿਆ ਹੈ ਕਿ ਪ੍ਰਤਾਪ ਪ੍ਰਤੀ ਮਾਨ ਸਿੰਘ ਦੀ ਨਰਮ ਨੀਤੀ ਉਸ ਹਾਰਦਿਕ ਸ਼ਰਧਾ ਵਿਚੋਂ ਪੈਦਾ ਹੋਈ ਸੀ ਜੋ ਮੇਵਾੜ ਦੇ ਪ੍ਰਤੀ ਹਰੇਕ ਰਾਜਪੂਤ ਦੇ ਮਨ ਵਿਚ ਸੀ ਅਤੇ ਪ੍ਰਤਾਪ ਦੇ ਤਿਆਗ ਤੇ ਬਲੀਦਾਨ ਕਰ ਕੇ ਹੋਰ ਵੀ ਵੱਧ ਗਈ ਸੀ।

ਅਕਬਰ ਨੇ ਜਦੋਂ ਮਾਨ ਸਿੰਘ ਨੂੰ ਗੋਗੂੰਦਾ ਤੋਂ ਬੁਲਾ ਲਿਆ, ਉਦੋਂ ਫੇਰ ਕੁਤੁਬੁਦੀਨ ਮੁਹੰਮਦ ਖਾਂ, ਕੁਲੀਜ ਖਾਂ, ਆਦਿ ਨੂੰ ਇਸ ਹੁਕਮ ਨਾਲ ਗੋਗੂੰਦਾ ਭੇਜਿਆ ਕਿ ਉਹ "ਰਾਣਾ ਦੇ ਮੁਲਕ ਦੀਆਂ ਸਾਰੀਆਂ ਥਾਂਵਾਂ ਗਾਹ ਮਾਰਨ ਤੇ ਜਿੱਥੇ ਵੀ ਉਹਦਾ ਪਤਾ ਲੱਗੇ ਉਹਨੂੰ ਉੱਥੇ ਹੀ ਮਾਰ ਦੇਣ।"

ਪ੍ਰਤਾਪ ਨੇ ਇਹਦਾ ਢੁੱਕਵਾਂ ਉੱਤਰ ਦਿੱਤਾ। ਜਦੋਂ ਮਾਨ ਸਿੰਘ ਗੋਗੂੰਦਾ ਵਿਚ ਸੀ, ਉਦੋਂ ਵੀ ਜਦੋਂ ਕਦੇ ਮੁਗਲ ਸੈਨਿਕ ਸਰਦਾਰ ਰਸਦ, ਆਦਿ ਲੈਣ ਲਈ ਬਾਹਰ ਜਾਂਦੇ, ਮਹਾਰਾਣਾ ਦੇ ਸੈਨਿਕ ਅਤੇ ਭੀਲ ਉਹਨਾਂ ਉੱਤੇ ਹਮਲਾ ਕਰ ਦਿੰਦੇ। ਮਾਨ ਸਿੰਘ ਦੇ ਜਾਂਦਿਆਂ ਹੀ ਹਾਲਤ ਫੇਰ ਪ੍ਰਤਾਪ ਦੇ ਕਾਬੂ ਹੇਠ ਆ ਗਈ। ਤੇ ਅਕਬਰ ਵੱਲੋਂ ਭੇਜੇ ਗਏ ਕੁਤੁਬੁਦੀਨ ਖਾਂ ਵੀ ਉਹਦਾ ਕੁਝ ਨਾ ਵਿਗਾੜ ਸਕੇ। ਪ੍ਰਤਾਪ ਹਲਦੀਘਾਟੀ ਦੇ ਯੁੱਧ ਤੋਂ ਬਾਅਦ ਕੋਤਿਆਰੀ ਪਿੰਡ ਵਿਚ ਰਹਿ ਰਿਹਾ ਸੀ। ਉੱਥੋਂ ਉਹ ਗੋਗੂੰਦਾ ਆਇਆ ਤੇ ਬਚੇ-ਖੁਚੇ ਮੁਗਲ ਸਿਪਾਹੀਆਂ ਨੂੰ ਭਜਾ ਦਿੱਤਾ। ਪ੍ਰਤਾਪ ਨੇ ਅੱਗੇ ਵੱਧ ਕੇ ਕੁੰਭਲਗੜ ਨੂੰ ਫੇਰ ਆਪਣਾ ਅੱਡਾ ਬਣਾ ਲਿਆ। ਗੋਗੂੰਦਾ ਅਤੇ ਕੁੰਭਲਗੜ ਲਈ ਪ੍ਰਤਾਪ ਨੇ ਆਪਣੇ ਥਾਣੇਦਾਰ ਨਿਯੁਕਤ ਕਰ ਦਿੱਤੇ।

ਕੁੰਭਲਗੜ ਵਿਚ ਟਿਕ ਕੇ ਉਹਨੇ ਆਪਣੇ ਰਾਜ ਵਿਚ ਯੁੱਧ ਤੋਂ ਪੈਦਾ ਹੋਈ ਅਵਿਵਸਥਾ ਨੂੰ ਦੂਰ ਕਰਨਾ ਸ਼ੁਰੂ ਕਰ ਦਿੱਤਾ। ਮੁਗਲ ਫ਼ੌਜ ਦੇ ਰਸਦ ਲਿਜਾਣ ਵਾਲੇ ਰਸਤੇ ਕੱਟ ਦਿੱਤੇ ਗਏ। ਤੇ ਇਹਨਾਂ ਰਸਤਿਆਂ ਉੱਤੇ ਪੈਣ ਵਾਲੇ ਖੇਤਾਂ ਨੂੰ ਉਜਾੜ ਦਿੱਤਾ ਗਿਆ। "ਵੀਰ ਵਿਨੋਦ" ਵਿਚ ਦੱਸਿਆ ਗਿਆ ਹੈ ਕਿ ਅੱਗੇ ਚਲ ਕੇ ਤਾਂ ਪ੍ਰਤਾਪ ਨੇ ਇਸ ਸੰਬੰਧ ਵਿਚ ਬਹੁਤ ਸਖ਼ਤੀ ਤੋਂ ਕੰਮ ਲਿਆ। "ਮੇਵਾੜ

ਵਿਚ ਇਹ ਆਮ ਹੁਕਮ ਜਾਰੀ ਕਰ ਦਿੱਤਾ ਗਿਆ ਕਿ ਜੇ ਕੋਈ ਇਕ ਬਿਸਵਾ (ਵਿੱਘੇ ਦਾ 20ਵਾਂ ਹਿੱਸਾ) ਜ਼ਮੀਨ ਵਿਚ ਵੀ ਖੇਤੀ ਕਰ ਕੇ ਮੁਸਲਮਾਨਾਂ ਨੂੰ ਲਾਭ ਪੁਚਾਏਗਾ, ਉਹਦਾ ਸਿਰ ਕੱਟ ਦਿੱਤਾ ਜਾਵੇਗਾ। ਇਸੇ ਹੁਕਮ ਦੇ ਅਨੁਸਾਰ ਸਾਰੇ ਮੇਵਾੜ ਵਿਚ ਖੇਤੀ ਕਰਨ ਦਾ ਕੰਮ ਬੰਦ ਹੋ ਗਿਆ। ਕਿਸਾਨ ਲੋਕ ਆਪਣੇ ਬਾਲ-ਬੱਚਿਆਂ ਸਮੇਤ ਖੇਤੀ ਦਾ ਸਾਮਾਨ ਲੈ ਕੇ ਦੂਜੇ ਇਲਾਕਿਆਂ ਵਿਚ ਜਾ ਕੇ ਵਸ ਗਏ। ਜਿੰਨੇ ਵੀ ਸ਼ਾਹੀ ਥਾਣੇ ਤਾਇਨਾਤ ਸਨ ਉਹਨਾਂ ਲਈ ਖਾਣ-ਪੀਣ ਦਾ ਸਾਮਾਨ ਅਜਮੇਰ ਵਾਲੇ ਪਾਸਿਉਂ ਪੂਰੇ ਬੰਦੋਬਸਤ ਨਾਲ ਮੰਗਵਾਇਆ ਜਾਂਦਾ ਸੀ। ਊਂਟਾਲੇ ਦੀ ਸ਼ਾਹੀ ਫ਼ੌਜ ਦੇ ਕਿਸੇ ਥਾਣੇਦਾਰ ਨੇ ਇਕ ਕਿਸਾਨ ਤੋਂ ਇਕ ਕਿਸਮ ਦੀ ਸਬਜ਼ੀ ਖੇਤ ਵਿਚ ਬਿਜਵਾਈ ਸੀ। ਇਹ ਖ਼ਬਰ ਸੁਣ ਕੇ ਮਹਾਰਾਣਾ ਪ੍ਰਤਾਪ ਨੇ ਰਾਤ ਵੇਲੇ ਸ਼ਾਹੀ ਫ਼ੌਜ ਦੇ ਵਿਚ ਜਾ ਕੇ ਉਸ ਕਿਸਾਨ ਦਾ ਸਿਰ ਵੱਢ ਦਿੱਤਾ ਸੀ ਜੀਹਨੇ ਸਬਜ਼ੀ ਬੀਜ ਕੇ ਹੁਕਮ ਦੀ ਉਲੰਘਣਾ ਕੀਤੀ ਸੀ। ਬਹੁਤ ਸਾਰੇ ਫ਼ੌਜੀਆਂ ਨੇ ਵੀ ਪ੍ਰਤਾਪ ਉੱਤੇ ਹਮਲਾ ਕੀਤਾ, ਪਰ ਉਹ ਉਹਨਾਂ ਨਾਲ ਲੜਦਾ ਹੋਇਆ ਪਿੱਛੇ ਪਹਾੜਾਂ ਵਿਚ ਚਲਿਆ ਗਿਆ। ਇਹਤੋਂ ਬਾਅਦ ਇਕ ਬਿਸਵਾ ਜ਼ਮੀਨ ਵਿਚ ਵੀ ਕਿਤੇ ਖੇਤੀ ਨਾ ਹੋਈ।" ("ਵੀਰ ਵਿਨੋਦ", ਪੰਨਾ 159) ਦੁਸ਼ਮਣ ਦੇ ਕਬਜ਼ੇ ਹੇਠ ਚਲੇ ਜਾਣ ਤੋਂ ਪਹਿਲਾਂ ਆਪਣੇ ਘਰਾਂ ਦੀ ਆਪਣੇ ਹੱਥੀਂ ਬਰਬਾਦੀ ਕਰ ਦੇਣ ਦਾ ਇਹ ਪਰਸੰਗ ਜਿੰਨਾ ਦਰਦਨਾਕ ਹੈ, ਓਨਾ ਪ੍ਰਸੰਸਾਯੋਗ ਵੀ ਹੈ।

ਪ੍ਰਤਾਪ ਵਿਚ ਰਚਨਾਤਮਕ ਅਤੇ ਵਕਤ ਦੀ ਨਜ਼ਾਕਤ ਦੀ ਸੂਝ ਕਿੰਨੀ ਸੀ, ਇਹਦਾ ਇਹਨੀਂ ਦਿਨੀਂ ਹੋਰ ਸਬੂਤ ਮਿਲਿਆ। ਉਹਨੇ ਮੇਵਾੜ ਦੇ ਆਸ-ਪਾਸ ਦੇ ਰਾਜਾਂ ਨਾਲ ਆਪਣੀ ਦੋਸਤੀ ਦੇ ਸੰਬੰਧ ਫੇਰ ਮਜ਼ਬੂਤ ਕੀਤੇ ਅਤੇ ਮੁਗਲਾਂ ਹੇਠਲੇ ਖੇਤਰ ਵਿਚ ਗੜਬੜ ਕਰਾਉਣ ਅਤੇ ਆਪਣੀ ਸ਼ਕਤੀ ਹੋਰ ਮਜ਼ਬੂਤ ਕਰਨ ਵਿਚ ਉਹਨਾਂ ਦੀ ਸਹਾਇਤਾ ਪ੍ਰਾਪਤ ਕੀਤੀ। ਉਹਨਾਂ ਵੱਲੋਂ ਕੀਤੀ ਗਈ ਨਾਕੇਬੰਦੀ ਦੇ ਬਾਵਜੂਦ ਪ੍ਰਤਾਪ ਇਹ ਸਭ ਕੁਝ ਕਰ ਸਕਿਆ, ਇਹਦੇ ਲਈ ਉਹ ਤਾਂ ਪ੍ਰਸੰਸਾ ਦਾ ਹੱਕਦਾਰ ਹੈ ਹੀ, ਪਰ ਉਹਨਾਂ ਦੀ ਹੋਰ ਵੀ ਤਾਰੀਫ ਕੀਤੀ ਜਾਣੀ ਚਾਹੀਦੀ ਹੈ ਜਿਹੜੇ ਅਕਬਰ ਵਰਗੇ ਸ਼ਕਤੀਸ਼ਾਲੀ ਸਮਰਾਟ ਦੇ ਗੁੱਸੇ ਦੀ ਪਰਵਾਹ ਨਾ ਕਰਦੇ ਹੋਏ ਆਜ਼ਾਦੀ ਦੇ ਯੱਗ ਵਿਚ ਪ੍ਰਤਾਪ ਦੇ ਨਾਲ ਆਪਣੇ ਪ੍ਰਾਣਾਂ ਦੀ ਆਹੂਤੀ ਦੇਣ ਲਈ ਖ਼ੁਸ਼ੀ-ਖ਼ੁਸ਼ੀ ਤੇ ਗੌਰਵਮਈ ਢੰਗ ਨਾਲ ਤਿਆਰ ਹੋ ਗਏ ਸਨ। ਪ੍ਰਤਾਪ ਦੇ ਸਹੁਰੇ ਈਡਰ ਦੇ ਰਾਜੇ ਨਾਰਾਇਣਦਾਸ ਨੇ ਪਹਿਲਾਂ ਅਕਬਰ ਦੀ ਅਧੀਨਤਾ ਸਵੀਕਾਰ ਕਰ ਲਈ, ਪਰ ਹੁਣ ਫੇਰ ਉਹਨਾਂ ਬਾਦਸ਼ਾਹੀ ਇਲਾਕਿਆਂ ਉੱਤੇ ਹਮਲੇ ਕਰਨ ਲੱਗ ਪਿਆ ਸੀ ਜੋ ਗੁਜਰਾਤ ਵਾਲੇ ਪਾਸੇ ਪੈਂਦੇ ਸਨ। ਸਿਰੋਹੀ ਦਾ ਰਾਜਾ ਸੁਰਤਾਨ ਤੇ ਜਾਲੋਰ ਦਾ ਨਵਾਬ ਤਾਜ ਖਾਂ ਵੀ ਅਰਾਵਲੀ ਪਰਬਤਮਾਲਾ ਦੇ ਦੋਵੇਂ ਪਾਸੇ ਲੁੱਟ-ਮ ਰ ਤੇ ਫਸਾਦ ਕਰਨ ਲਗ ਪਏ ਸਨ ਤੇ ਗੁਜਰਾਤ ਵੱਲ ਦੇ ਸ਼ਾਹੀ ਇਲਾਕਿਆਂ ਨੂੰ ਤੰਗ ਕਰਨ ਲੱਗ ਪਏ ਸਨ। ਨਾਡੋਲ ਵਿਚ ਚੰਦਰਸੇਨ ਨੇ ਫਿਰ ਸਿਰ ਚੁੱਕ ਲਿਆ ਸੀ। ਪ੍ਰਤਾਪ ਨੇ ਕੇਵਲ ਹਿੰਦੂ ਰਾਜਿਆਂ ਤੋਂ ਹੀ ਨਹੀਂ, ਸਗੋਂ ਇਕ ਮੁਸਲਮਾਨ ਰਾਜੇ ਤੋਂ ਵੀ ਮਿੱਤਰਤਾ ਅਤੇ ਸਰਗਰਮ ਸਹਾਇਤਾ ਪ੍ਰਾਪਤ ਕੀਤੀ ਸੀ। ਇਹ ਤੋਂ ਇਹ ਸੂਝਵਾਨ

ਗੱਲ ਸਪੱਸ਼ਟ ਹੁੰਦੀ ਹੈ ਕਿ ਪ੍ਰਤਾਪ ਕੇਵਲ ਮਹਾਨ ਯੋਧਾ ਹੀ ਨਹੀਂ ਸੀ, ਸਗੋਂ ਕੂਟਨੀਤੀਵਾਨ ਵੀ ਸੀ ਅਤੇ ਉਹਦੇ ਸੁਤੰਤਰਤਾ ਸੰਗਰਾਮ ਤੋਂ ਲੋਕਾਂ ਨੂੰ ਬਹੁਤ ਪ੍ਰੇਰਨਾ ਮਿਲੀ ਸੀ। ਰਾਜਾ ਬਿਹਾਰੀਮਲ ਅਤੇ ਕੰਵਰ ਮਾਨ ਸਿੰਘ ਨੇ ਰਾਜਪੂਤ ਰਾਜਿਆਂ ਨੂੰ ਲਾਲਚ ਦੇ ਕੇ ਤੇ ਡਰਾ-ਧਮਕਾ ਕੇ ਅਕਬਰ ਦੀ ਸੇਵਾ ਕਰਨ ਲਈ ਤਿਆਰ ਕੀਤਾ ਸੀ। ਜੇ ਪ੍ਰਤਾਪ ਅਕਬਰ ਦੀ ਅਧੀਨਗੀ ਮੰਨ ਲੈਂਦਾ ਤਾਂ ਇਹ ਕੋਈ ਵੱਡੀ ਰਾਜਨੀਤਕ ਸਿਆਣਪ ਨਹੀਂ ਸੀ ਹੋਣੀ ਕਿਉਂਕਿ ਅਕਬਰ ਦੇ ਅਧੀਨ ਹੋਣ ਨਾਲ ਉਹਦਾ ਰਾਜ ਤੇ ਗੌਰਵ ਸੁਰੱਖਿਅਤ ਹੀ ਹੋਣੇ ਸਨ ਤੇ ਉਹਨੇ ਵੀ ਲੜਾਈ ਤੋਂ ਬਚ ਜਾਣਾ ਸੀ। ਪਰ ਪ੍ਰਤਾਪ ਨੇ ਸਿਰੋਹੀ, ਜਾਲੋਰ, ਈਡਰ ਤੇ ਫੇਰ ਬੂੰਦੀ ਨੂੰ ਆਪਣੇ ਪੱਖ ਵਿਚ ਕਰ ਲਿਆ ਸੀ। ਇਹ ਅਸਲ ਵਿਚ ਉਹਦੀ ਰਾਜਨੀਤਕ ਨਿਪੁੰਨਤਾ ਸੀ। ਪ੍ਰਤਾਪ ਨੇ ਇਹਨਾਂ ਸਾਰਿਆਂ ਦੀ ਸਾਂਝੀ ਜਥੇਬੰਦੀ ਬਣਾਉਣ ਦਾ ਵੀ ਯਤਨ ਕੀਤਾ।

ਅਕਬਰ ਨੇ ਵਿਰੋਧੀ ਰਾਜਨੀਤਕ ਤੇ ਫ਼ੌਜੀ ਜਥੇਬੰਦੀ ਦੀ ਗੰਭੀਰਤਾ ਨੂੰ ਝੱਟ ਸਮਝ ਲਿਆ। ਉਹਨੇ ਪ੍ਰਤਾਪ ਦੇ ਮਿੱਤਰਾਂ ਨੂੰ ਫੇਰ ਤੋੜਨ ਦਾ ਇਰਾਦਾ ਕੀਤਾ। ਜਾਲੋਰ ਤੇ ਸਿਰੋਹੀ ਉੱਤੇ ਹਮਲਾ ਕੀਤਾ ਗਿਆ। ਇਹਨਾਂ ਦੋਵਾਂ ਇਲਾਕਿਆਂ ਦੇ ਰਾਜੇ ਬਾਦਸ਼ਾਹ ਦੇ ਅਧੀਨ ਹੋ ਗਏ। ਅਕਬਰ ਨੇ ਈਡਰ ਨੂੰ ਜਿਹੜੀ ਫ਼ੌਜ ਭੇਜੀ ਉਹਦੇ ਨਾਲ ਨਾਰਾਇਣਦਾਸ ਦੀ ਫ਼ੌਜ ਦਾ ਮੁਕਾਬਲਾ ਹੋਇਆ। ਦੋਵਾਂ ਧਿਰਾ ਦੇ ਬਹੁਤ ਸਾਰੇ ਲੋਕ ਮਾਰੇ ਗਏ। ਈਡਰ ਉੱਤੇ ਬਾਦਸ਼ਾਹੀ ਕਬਜ਼ਾ ਹੋਣ ਤੋਂ ਪਹਿਲਾ ਨਾਰਾਇਣ ਦਾਸ ਪਹਾੜਾਂ ਵਿਚ ਚਲਿਆ ਗਿਆ। ਪਰ ਉਹਨੇ ਛੇਤੀ ਹੀ ਮਗਰੋਂ ਰਾਣਾ ਪ੍ਰਤਾਪ ਦੀ ਸਹਾਇਤਾ ਨਾਲ ਈਡਰ ਦੇ ਨੇੜੇ ਮੁਗ਼ਲ ਫ਼ੌਜ ਉੱਤੇ ਹਮਲਾ ਕਰ ਦਿੱਤਾ। ਇਕ ਵਾਰ ਤਾਂ ਮੁਗ਼ਲ ਹਾਰ ਗਏ, ਪਰ ਅਖੀਰ ਵਿਚ ਨਾਰਾਇਣ ਦਾਸ ਨੂੰ ਈਡਰ ਛੱਡ ਕੇ ਪਹਾੜਾਂ ਦੀ ਸ਼ਰਨ ਲੈਣੀ ਪਈ। ਇਵੇਂ ਅਕਬਰ ਨੇ ਮੇਵਾੜ ਨੂੰ ਇਕ ਵਾਰ ਫੇਰ ਚਾਰੇ ਪਾਸਿਉਂ ਘੇਰ ਲਿਆ।

ਅਕਬਰ ਨੇ ਵੱਡੀ ਫ਼ੌਜ ਲੈ ਕੇ ਪ੍ਰਤਾਪ ਦੇ ਵਿਰੁੱਧ ਕੂਚ ਕੀਤਾ। ਉਹਨੇ ਸੋਚਿਆ ਕਿ ਮੇਰੇ ਯੋਧੇ ਜੋ ਨਹੀਂ ਕਰ ਸਕੇ, ਉਹ ਮੈਂ ਆਪ ਕਰਕੇ ਦਿਖਾਵਾਂਗਾ। ਅਕਬਰ ਨੇ ਆਪਣੇ-ਆਪ ਨੂੰ ਇਕ ਮ੍ਰਿਗ-ਤ੍ਰਿਸ਼ਨਾ ਵਿਚ ਫਸਾ ਲਿਆ। 11 ਅਕਤੂਬਰ 1576 ਨੂੰ ਉਹ ਅਜਮੇਰ ਤੋਂ ਗੋਗੂੰਦਾ ਲਈ ਤੁਰਿਆ। ਬਹੁਤ ਚੌਕਸੀ ਵਰਤੀ ਗਈ। ਮੇਵਾੜੀ ਸੈਨਿਕ ਕਿਤੇ ਅਚਾਨਕ, ਸਿੱਧਾ ਬਾਦਸ਼ਾਹ ਉੱਤੇ ਹਮਲਾ ਨਾ ਕਰ ਦੇਣ, ਇਸ ਗੱਲ ਤੋਂ ਬਚਣ ਲਈ ਹਰ ਰੋਜ਼ ਬਾਦਸ਼ਾਹ ਦੇ ਅੱਗੇ ਮੋਹਰੀ ਦਸਤਾ ਭੇਜਿਆ ਜਾਂਦਾ ਸੀ। ਇਸ ਤਰ੍ਹਾਂ ਅਕਬਰ ਗੋਗੂੰਦਾ ਪਹੁੰਚਿਆ। ਉਹਦੇ ਉੱਥੇ ਪਹੁੰਚਣ ਤੋਂ ਪਹਿਲਾਂ ਹੀ ਰਾਣਾ ਪਹਾੜਾਂ ਵਿਚ ਚਲਿਆ ਗਿਆ ਸੀ। ਇਸ ਤਰ੍ਹਾਂ ਮੁਗ਼ਲਾਂ ਨੇ ਗੋਗੂੰਦਾ ਨੂੰ ਫੇਰ ਕਬਜ਼ੇ ਵਿਚ ਲੈ ਲਿਆ। ਤੇ ਕੁਝ ਸਮੇਂ ਤੱਕ ਅਕਬਰ ਉੱਥੇ ਟਿਕਿਆ ਰਿਹਾ। ਰਾਜਾ ਭਗਵਾਨਦਾਸ, ਕੰਵਰ ਮਾਨ ਸਿੰਘ, ਕੁਤੁਬਦੀਨ ਖਾਂ, ਆਦਿ ਨੂੰ ਅਕਬਰ ਨੇ ਰਾਣਾ ਪ੍ਰਤਾਪ ਦਾ ਪਤਾ ਲਾਉਣ ਤੇ ਉਹਨੂੰ ਫੜ ਲਿਆਉਣ ਲਈ ਪਹਿਲਾਂ ਹੀ ਭੇਜਿਆ ਹੋਇਆ ਸੀ। ਉਹ ਜਿੱਥੇ-ਜਿੱਥੇ ਵੀ ਗਏ ਮਹਾਰਾਣਾ ਨੇ ਉਹਨਾਂ ਉੱਤੇ ਹਮਲਾ ਕੀਤਾ ਜੀਹਦੇ ਤੋਂ ਤੰਗ ਆ ਕੇ ਉਹਨਾਂ ਨੂੰ ਬਿਨਾਂ ਕੁਝ ਪ੍ਰਾਪਤ ਕੀਤਿਆਂ ਬਾਦਸ਼ਾਹ ਕੋਲ

ਪਰਤਣਾ ਪਿਆ । ਇਸ ਹਾਰ ਸੰਬੰਧੀ ਅਬੁਲ ਫ਼ਜ਼ਲ ਨੇ ਲਿਖਿਆ ਹੈ : "ਉਹ ਰਾਣਾ ਦੇ ਪ੍ਰਦੇਸ਼ ਵਿਚ ਗਏ, ਪਰ ਉਹਦਾ ਕੁਝ ਵੀ ਪਤਾ ਨਾ ਲਗਣ ਕਰ ਕੇ ਬਿਨਾਂ ਆਗਿਆ ਹੀ ਪਰਤ ਆਏ । ਇਸ ਗੱਲ ਤੋਂ ਨਾਰਾਜ਼ ਹੋ ਕੇ ਅਕਬਰ ਨੇ ਉਹਨਾਂ ਦੀ ਡਿਉਢੀ ਬੰਦ ਕਰ ਦਿੱਤੀ ਜੋ ਉਹਨਾਂ ਵੱਲੋਂ ਮਾਫ਼ੀ ਮੰਗਣ ਤੋਂ ਬਾਅਦ ਬਹਾਲ ਕੀਤੀ ਗਈ ।" ਅਕਬਰ ਨੂੰ ਬਹੁਤ ਨਿਰਾਸ਼ਾ ਹੋਈ । ਇਸ ਲਈ ਉਹ ਗੋਗੂੰਦਾ ਵਿਚੋਂ ਨਿਕਲ ਕੇ ਆਪ ਅੱਗੇ ਵਧਿਆ । ਗੁਜਰਾਤ ਦਾ ਰਾਜ ਮਾਰਗ ਸੁਰੱਖਿਅਤ ਰਖਣ ਲਈ ਅਤੇ ਪ੍ਰਤਾਪ ਨੂੰ ਭੱਜਣ ਨਾ ਦੇਣ ਲਈ ਉਹ ਗੋਗੂੰਦਾ, ਪਿੰਡਵਾਰਾ ਤੇ ਹਲਦੀਘਾਟੀ ਤੱਕ ਗਿਆ । ਉਹ ਆਪ ਵੇਖਣਾ ਚਾਹੁੰਦਾ ਸੀ ਕਿ ਕਿਵੇਂ ਅਤੇ ਕਿੱਥੇ ਉਹਦੀ ਫ਼ੌਜ ਦਾ ਪ੍ਰਤਾਪ ਦੀ ਫ਼ੌਜ ਨਾਲ ਯੁੱਧ ਹੋਇਆ ਸੀ ।

ਫੇਰ ਬਾਦਸ਼ਾਹ ਉੱਤਰ-ਪੂਰਬ ਵੱਲ ਵਧਿਆ । ਨਾਥਦੁਵਾਰਾ ਦੇ ਨੇੜੇ ਮੋਹੀ ਵਿਚ ਵੱਡੇ ਯੋਧਿਆਂ ਦੀ ਅਗਵਾਈ ਹੇਠ 3,000 ਸਿਪਾਹੀ ਤਾਇਨਾਤ ਕੀਤੇ ਗਏ । ਮੋਹੀ ਤੋਂ ਅਕਬਰ ਮਦਾਰੀਆ ਪਹੁੰਚਿਆ, ਉੱਥੇ ਵੀ ਸ਼ਾਹੀ ਥਾਣਾ ਕਾਇਮ ਕੀਤਾ ਤੇ ਲੱਗਭਗ ਨਵੰਬਰ ਵਿਚ ਉਹ ਉਦੈਪੁਰ ਪਹੁੰਚ ਗਿਆ । ਉਦੈਪੁਰ ਵਿਚ ਉਹ ਕੁਝ ਦਿਨ ਰਿਹਾ । ਉਹਨੇ ਉਦੈਪੁਰ ਦੀ ਜ਼ਿੰਮੇਵਾਰੀ ਫਕਰੁਦੀਨ ਤੇ ਜਗਨਨਾਥ ਨੂੰ ਸੌਂਪੀ ਅਤੇ ਰਾਜਾ ਭਗਵਾਨਦਾਸ ਨੂੰ ਉਦੈਪੁਰ ਦੀਆਂ ਪਹਾੜੀਆਂ ਦੇ ਪ੍ਰਦੇਸ਼ ਦੇ ਨੇੜੇ ਤਾਇਨਾਤ ਕੀਤਾ । ਇਹ ਸਭ ਕਰ ਕੇ ਅਕਬਰ ਬਾਂਸਵਾੜਾ ਅਤੇ ਡੂੰਗਰਪੁਰ ਲਈ ਰਵਾਨਾ ਹੋ ਗਿਆ । ਦੋ ਮਹੀਨਿਆਂ ਦੀ ਇਸ ਯਾਤਰਾ ਵਿਚ ਅਕਬਰ ਨੇ ਪੱਛਮੀ ਪਰਬਤਮਾਲਾ ਦੇ ਉੱਤਰ-ਪੂਰਬੀ ਕੋਨੇ ਤੋਂ ਦੱਖਣ-ਪੂਰਬੀ ਕੋਨੇ ਤੱਕ, ਭਾਵ ਉਦੈਪੁਰ ਤੱਕ ਆਪਣੇ ਥਾਣੇ ਕਾਇਮ ਕਰਨ ਦਾ ਯਤਨ ਕੀਤਾ ਤਾਂ ਕਿ ਪ੍ਰਤਾਪ ਨੂੰ ਪਹਾੜੀ ਇਲਾਕੇ ਵਿਚ ਹੀ ਰੋਕ ਲਿਆ ਜਾਵੇ ਤੇ ਇਵੇਂ ਉਹਨੂੰ ਆਤਮ-ਸਮਰਪਣ ਕਰਨਾ ਹੀ ਪਵੇ । ਪਰ ਪ੍ਰਤਾਪ ਕਿਸੇ ਵੀ ਤਰ੍ਹਾਂ ਹੱਥ ਨਾ ਆਇਆ । ਇਹ ਖ਼ਬਰ ਮਿਲੀ ਕਿ ਉਹ ਗੋਗੂੰਦਾ ਉੱਤੇ ਮੁੜ ਕਬਜ਼ਾ ਕਰਨ ਲਈ ਯਤਨ ਕਰ ਰਿਹਾ ਹੈ । ਸੋ ਭਗਵਾਨਦਾਸ, ਮਾਨ ਸਿੰਘ, ਮਿਰਜ਼ਾ ਖ਼ਾਂ ਅਤੇ ਕਾਸਿਮ ਖਾਂ, ਆਦਿ ਨੂੰ ਫੇਰ ਭੇਜਣਾ ਪਿਆ । ਗੋਗੂੰਦਾ ਵਿਚ ਮੁਗਲਾਂ ਵੱਲੋਂ ਪੱਕਾ ਪ੍ਰਬੰਧ ਕਰ ਕੇ ਉਹ ਪਰਤ ਆਏ । ਅਕਬਰ ਛੇ ਮਹੀਨਿਆਂ ਤੋਂ ਵੱਧ ਸਮੇਂ ਤੱਕ ਮੇਵਾੜ ਤੇ ਉਹਦੇ ਨੇੜੇ-ਤੇੜੇ ਰਿਹਾ । ਉਹਨੇ ਆਪ ਪੂਰੀ ਵਾਹ ਲਾ ਕੇ ਵੇਖ ਲਈ ਕਿ ਪ੍ਰਤਾਪ ਨੂੰ ਫੜਨਾ ਜਾਂ ਅਧੀਨ ਕਰਨਾ ਕੋਈ ਸੌਖਾ ਕੰਮ ਨਹੀਂ ਹੈ ।

ਹਾਂ, ਅਕਬਰ ਨੂੰ ਇਕ ਤਸੱਲੀ ਜ਼ਰੂਰ ਮਿਲੀ । ਪ੍ਰਤਾਪ ਦੇ ਦੋ ਮਿੱਤਰ, ਬਾਂਸਵਾੜੇ ਦਾ ਰਾਜਾ ਪ੍ਰਤਾਪ ਸਿੰਘ ਅਤੇ ਡੂੰਗਰਪੁਰ ਦਾ ਰਾਜਾ ਆਸਕਰਣ ਭਗਵਾਨ ਦਾਸ ਦੇ ਯਤਨਾਂ ਸਦਕਾ ਪਹਿਲੀ ਵਾਰ ਸ਼ਾਹੀ ਸੇਵਾ ਵਿਚ ਹਾਜ਼ਿਰ ਹੋਏ ਸਨ । ਉਹਨਾਂ ਦਾ ਭਰਪੂਰ ਸੁਆਗਤ ਕੀਤਾ ਗਿਆ । ਡੂੰਗਰਪੁਰ ਦੀ ਰਾਜਕੁਮਾਰੀ ਨਾਲ ਅਕਬਰ ਦਾ ਵਿਆਹ ਵੀ ਹੋਇਆ । ਇਹਤੋਂ ਬਾਅਦ ਅਕਬਰ ਮਾਲਵਾ ਵੱਲ ਚਲਿਆ ਗਿਆ ।

ਸਿਰੋਹੀ ਅਤੇ ਬੂੰਦੀ ਹੋਰ ਦੋ ਰਾਜ ਸਨ ਜੋ ਪੂਰੀ ਤਰ੍ਹਾਂ ਅਕਬਰ ਦੇ ਅਧੀਨ ਨਹੀਂ

ਸਨ ਹੋਏ ਅਤੇ ਉਹਨਾਂ ਤੋਂ ਪ੍ਰਤਾਪ ਨੂੰ ਹਮਦਰਦੀ ਤੇ ਸਹਾਇਤਾ ਮਿਲਦੀਆਂ ਰਹਿੰਦੀਆਂ ਸਨ। ਅਕਬਰ ਨੇ ਇਸ ਦੌਰਾਨ ਉਹਨਾਂ ਦਾ ਵੀ ਪ੍ਰਬੰਧ ਕੀਤਾ। ਬੀਕਾਨੇਰ ਦੇ ਰਾਇ ਸਿੰਘ ਦੀ ਅਗਵਾਈ ਹੇਠ ਸਿਰੋਹੀ ਦੇ ਰਾਜੇ ਸੁਰਤਾਨ ਉੱਤੇ ਹਮਲਾ ਕੀਤਾ ਗਿਆ। ਹਾਰ ਜਾਣ ਉੱਤੇ ਸੁਰਤਾਨ ਆਬੂ ਚਲਿਆ ਗਿਆ। ਉੱਥੇ ਵੀ ਰਾਇ ਸਿੰਘ ਨੇ ਉਹਦਾ ਪਿੱਛਾ ਕੀਤਾ। ਸੁਰਤਾਨ ਨੂੰ ਆਤਮ-ਸਮਰਪਣ ਕਰਨਾ ਪਿਆ ਤੇ ਰਾਇ ਸਿੰਘ ਨੇ ਉਹਨੂੰ ਲਿਜਾ ਕੇ ਅਕਬਰ ਦੇ ਸਾਹਮਣੇ ਪੇਸ਼ ਕਰ ਦਿੱਤਾ। ਸਤੰਬਰ 1576 ਵਿਚ ਸਫ਼ਦਰ ਖਾਂ ਦੇ ਅਧੀਨ ਮੁਗਲ ਫ਼ੌਜ ਬੂੰਦੀ ਭੇਜੀ ਗਈ। ਉਹਨੂੰ ਸਫਲਤਾ ਨਾ ਮਿਲਣ ਕਰਕੇ ਦੂਜੀ ਫ਼ੌਜ ਮਾਰਚ 1577 ਵਿਚ ਜ਼ੈਨ ਖਾਂ ਕੋਕਾ ਦੀ ਅਗਵਾਈ ਹੇਠ ਭੇਜੀ ਗਈ। ਅਜੀਬ ਹਾਲਤ ਤਾਂ ਇਹ ਸੀ ਕਿ ਬੂੰਦੀ ਵੱਲੋਂ ਉੱਥੋਂ ਦਾ ਰਾਜਾ ਦੂਰਜਨ ਲੜ ਰਿਹਾ ਸੀ ਤੇ ਉਹਦਾ ਪਿਤਾ ਸੁਰਜਨ ਤੇ ਭਰਾ ਯੋਗ ਸ਼ਾਹੀ ਫ਼ੌਜ ਦੇ ਨਾਲ ਸਨ। ਦੂਰਜਨ ਨੂੰ ਹਰਾਉਣ ਲਈ ਬਹੁਤ ਜ਼ੋਰਦਾਰ ਲੜਾਈ ਲੜਨੀ ਪਈ। ਪਰ ਦੂਰਜਨ ਬਚ ਕੇ ਪਹਾੜਾਂ ਵਿਚ ਭੱਜ ਗਿਆ।

ਬੂੰਦੀ ਅਤੇ ਸਿਰੋਹੀ ਦੀ ਹਾਰ ਤੋਂ ਬਾਅਦ ਮੇਵਾੜ ਮੁਗਲ ਸੈਨਾ ਨਾਲ ਪੂਰੀ ਤਰ੍ਹਾਂ ਘਿਰ ਗਿਆ। ਅਕਬਰ ਨੂੰ ਇਸੇ ਨਾਲ ਹੀ ਸੰਤੁਸ਼ਟ ਹੋਣਾ ਪਿਆ। 12 ਮਈ 1577 ਨੂੰ ਉਹ ਫਤਹਿਪੁਰ ਸੀਕਰੀ ਪਰਤ ਗਿਆ।

# 8. ਅੱਖਮਿਚੋਲੀ ਬਣ ਗਈ ਲੜਾਈ

ਅਕਬਰ ਦੇ ਵਾਪਿਸ ਜਾਂਦਿਆਂ ਹੀ ਪ੍ਰਤਾਪ ਨੇ ਪਹਾੜਾਂ ਤੋਂ ਉਤਰ ਕੇ ਸ਼ਾਹੀ ਥਾਣਿਆਂ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਅਤੇ ਮੇਵਾੜ ਤੋਂ ਆਗਰੇ ਜਾਣ ਵਾਲਾ ਰਸਤਾ ਬੰਦ ਕਰ ਦਿੱਤਾ। ਉਦੈਪੁਰ ਅਤੇ ਗੋਗੂੰਦਾ ਤੋਂ ਸ਼ਾਹੀ ਥਾਣੇ ਉਖੜ ਗਏ ਅਤੇ ਮੋਹੀ ਦਾ ਥਾਣੇਦਾਰ ਮਾਰਿਆ ਗਿਆ।

ਸ਼ਾਹੀ ਫ਼ੌਜ ਨਾਲ ਇਹ ਅੱਖਮਿਚੋਲੀ ਚਲਦੀ ਰਹੀ। 'ਵੀਰ ਵਿਨੋਦ'' ਵਿਚ ਦੱਸਿਆ ਗਿਆ ਹੈ ਕਿ ''ਮਹਾਰਾਣਾ ਨੇ ਸ਼ਾਹੀ ਥਾਣਿਆਂ ਉੱਤੇ ਕਈ ਵਾਰ ਹਮਲੇ ਕੀਤੇ ਅਤੇ ਕਿਹਾ ਜਾਂਦਾ ਹੈ ਕਿ ਉਹਨੇ ਕਵਚ ਨੂੰ ਆਪਣੇ ਸਰੀਰ ਤੋਂ ਇਕ ਪਲ ਵੀ ਦੂਰ ਨਹੀਂ ਸੀ ਕੀਤਾ। ਸਾਰੀ ਜ਼ਿੰਦਗੀ ਉਹਦੇ ਹੱਥ ਵਿਚ ਤਲਵਾਰ ਰਹੀ ਤੇ ਸਾਰਾ ਜੀਵਨ ਉਹ ਮਹਾਨ ਯੋਧੇ ਵਾਂਗ ਵਿਚਰਦਾ ਰਿਹਾ। ਆਰਾਮ ਤਾਂ ਉਹਦੇ ਲਈ ਬਿਲਕੁਲ ਹਰਾਮ ਹੋ ਗਿਆ ਸੀ।''

ਅਕਬਰ ਨੇ ਜਦੋਂ ਸੁਣਿਆ ਕਿ ਪ੍ਰਤਾਪ ਨੇ ਫੇਰ ਸਿਰ ਚੁੱਕ ਲਿਆ ਹੈ ਤਾਂ ਉਹ ਬਹੁਤ ਚਿੜ ਵਿਚ ਆ ਗਿਆ। ਉਹਨਾਂ ਦਿਨਾਂ ਵਿਚ ਉਹ ਮੇਰਠ ਵਿਚ ਸੀ। ਉਹਨੇ ਮਹਾਰਾਣਾ ਨੂੰ ਪੂਰੀ ਤਰ੍ਹਾਂ ਤਬਾਹ ਕਰ ਦੇਣ ਦੇ ਮੰਤਵ ਨਾਲ ਉੱਥੋਂ ਹੀ ਸ਼ਾਹਬਾਜ਼ ਖਾਂ ਨੂੰ ਕਈ ਅਮੀਰ ਅਤੇ ਬਹੁਤ ਵੱਡੀ ਫ਼ੌਜ ਦੇ ਕੇ ਕੁੰਭਲਗੜ੍ਹ ਵੱਲ ਭੇਜਿਆ। ਸ਼ਾਹਬਾਜ਼ ਖਾਂ ਦੀ ਫ਼ੌਜ ਦੇ ਨਾਲ ਕੰਵਰ ਮਾਨ ਸਿੰਘ, ਰਾਜਾ ਭਗਵਾਨਦਾਸ, ਪਾਇੰਦਾ ਖਾਂ ਮੁਗਲ, ਸਈਅਦ ਕਾਸ਼ਿਮ, ਸਈਅਦ ਹਾਸ਼ਿਮ, ਸਈਅਦ ਰਾਜੂ, ਉਲਗ ਅਸਦ ਤੁਰਕਮਾਨ, ਗਾਜ਼ੀ ਖਾਂ, ਬਦਖਸ਼ੀ, ਸ਼ਰੀਫ ਖਾਂ ਅਤਰਾਹ, ਮਿਰਜ਼ਾ ਖਾਂ ਖਾਨਖਾਨਾ, ਗਜ਼ਰਾ ਆਦਿ ਵੱਡੇ-ਵੱਡੇ ਲੋਕ ਭੇਜੇ ਗਏ ਸਨ। ਇਹ ਫ਼ੌਜ 15 ਅਕਤੂਬਰ 1577 ਨੂੰ ਰਵਾਨਾ ਹੋਈ। ਸ਼ਾਹਬਾਜ਼ ਖਾਂ ਨੇ ਇਸ ਫ਼ੌਜ ਨੂੰ ਵੀ ਕਾਫੀ ਨਾ ਸਮਝਿਆ ਤੇ ਹੱਦ ਦੀ ਰਾਖੀ ਲਈ ਬਾਦਸ਼ਾਹ ਤੋਂ ਹੋਰ ਫ਼ੌਜ ਦੀ ਮੰਗ ਕੀਤੀ। ਸੋ ਬਾਦਸ਼ਾਹ ਨੇ ਸ਼ੇਖ ਇਬਰਾਹੀਮ ਫਤਹਿਪੁਰੀ ਨੂੰ ਕੁਝ ਹੋਰ ਫ਼ੌਜ ਦੇ ਕੇ ਭੇਜ ਦਿੱਤਾ। ਸ਼ਾਹਬਾਜ਼ ਖਾਂ ਨੇ ਕੁੰਭਲਗੜ੍ਹ ਵੱਲ ਕੂਚ ਕਰ ਦਿੱਤਾ। ਉਹ ਆਪਣੇ ਪ੍ਰਬੰਧ ਨੂੰ ਪੂਰੀ ਤਰ੍ਹਾਂ ਪੱਕਾ ਕਰਨਾ ਚਾਹੁੰਦਾ ਸੀ ਤੇ ਉਹਦੇ ਵਿਚ ਕਿਸੇ ਵੀ ਤਰ੍ਹਾਂ ਕਮੀ ਨਹੀਂ ਸੀ ਰਹਿਣ ਦੇਣੀ ਚਾਹੁੰਦਾ। ਇਸ ਲਈ ਉਹਨੇ ਰਾਜਾ ਭਗਵਾਨਦਾਸ ਤੇ ਕੰਵਰ ਮਾਨ ਸਿੰਘ ਨੂੰ ਇਹ ਸੋਚ ਕੇ ਵਾਪਿਸ ਭੇਜ ਦਿੱਤਾ ਕਿ ਰਾਣਾ ਪ੍ਰਤਾਪ ਦੀ ਜਾਤ ਦੇ ਹੋਣ

ਕਰਕੇ ਕਿਤੇ ਧੋਖਾ ਨਾ ਦੇ ਜਾਣ। ਪ੍ਰਤਾਪ ਨੂੰ ਨੀਵਾਂ ਦਿਖਾਉਣ ਲਈ ਅਕਬਰ ਕਿੰਨਾ ਤੜਫ ਰਿਹਾ ਸੀ ਇਸ ਗੱਲ ਦਾ ਅੰਦਾਜ਼ਾ ਇਵੇਂ ਲਾਇਆ ਜਾ ਸਕਦਾ ਹੈ ਕਿ ਉਹਨੇ ਏਨੇਂ ਆਦਰਯੋਗ ਤੇ ਉੱਚੇ ਵਿਅਕਤੀਆਂ ਉੱਤੇ ਸ਼ੱਕ ਕਰਨ ਦੀ ਗੱਲ ਨੂੰ ਚੁੱਪਚਾਪ ਪੀ ਲਿਆ ਸੀ। ਉਹਦੀ ਆਪਣੀ ਬਣਾਈ ਹੋਈ ਪ੍ਰਬੰਧ-ਵਿਵਸਥਾ ਵਿਚ ਦਖ਼ਲ ਦੇਣ ਉੱਤੇ ਵੀ ਉਹਨੇ ਸ਼ਾਹਬਾਜ ਖਾਂ ਨੂੰ ਕੁਝ ਨਹੀਂ ਸੀ ਕਿਹਾ। ਮਾਨ ਸਿੰਘ ਅਤੇ ਰਾਜਾ ਭਗਵਾਨਦਾਸ ਦੇ ਚਲੇ ਜਾਣ ਬਾਅਦ ਮੁਗਲ ਫ਼ੌਜ ਵਿਚ ਇਕ ਵੀ ਉੱਚ ਹਿੰਦੂ ਯੋਧਾ ਨਹੀਂ ਸੀ ਰਹਿ ਗਿਆ। ਇਸ ਘਟਨਾ ਤੋਂ ਇਹ ਗੱਲ ਸਪੱਸ਼ਟ ਹੀ ਹੈ ਕਿ ਸ਼ਾਹਬਾਜ਼ ਖਾਂ ਕਿੰਨੀ ਸਖ਼ਤ ਤਿਆਰੀ ਨਾਲ ਪ੍ਰਤਾਪ ਵਿਰੁੱਧ ਲੜਨ ਜਾ ਰਿਹਾ ਸੀ।

ਸ਼ਾਹਬਾਜ ਖਾਂ ਨੇ ਅੱਗੇ ਵੱਧ ਕੇ ਕੁੰਭਲਗੜ ਦੇ ਹੇਠਾਂ ਕੇਲਵਾੜਾ ਨੂੰ ਜਿੱਤ ਲਿਆ ਤੇ ਉੱਥੋਂ ਦੇ ਕਿਲੇ ਉੱਤੇ ਹਮਲਾ ਸ਼ੁਰੂ ਕਰ ਦਿੱਤਾ। ਕੁੰਭਲਗੜ ਦਾ ਕਿਲਾ ਚਿਤੌੜਗੜ ਦੇ ਕਿਲੇ ਵਾਂਗ ਅੱਡ ਪਹਾੜੀ ਉੱਤੇ ਨਹੀਂ ਸੀ ਬਣਿਆ ਹੋਇਆ। ਉਹ ਵਿਸ਼ਾਲ ਪਰਬਤ-ਮਾਲਾ ਦੀ ਸਭ ਤੋਂ ਉੱਚੀ ਚੋਟੀ ਉੱਤੇ ਬਣਿਆ ਹੋਇਆ ਸੀ। ਇਕ ਦਿਨ ਮੇਵਾੜੀ ਰਾਜਪੂਤਾਂ ਨੇ ਰਾਤ ਦੇ ਸਮੇਂ ਛਾਪਾ ਮਾਰ ਕੇ ਸ਼ਾਹੀ ਫ਼ੌਜ ਦੇ ਚਾਰ ਹਾਥੀ ਫੜ ਲਏ ਤੇ ਉਹਨਾਂ ਨੂੰ ਕਿਲੇ ਵਿਚ ਲਿਆ ਕੇ ਮਹਾਰਾਣਾ ਨੂੰ ਭੇਟ ਕਰ ਦਿੱਤਾ। ਪਰ ਜਦੋਂ ਸ਼ਾਹੀ ਫ਼ੌਜ ਨੇ ਨਾਡੋਲ ਵਾਲੇ ਪਾਸੇ ਨਾਕਾਬੰਦੀ ਕਰਕੇ ਕੁੰਭਲਗੜ ਦੇ ਰਾਹ ਬੰਦ ਕਰ ਦਿੱਤੇ ਤੇ ਉੱਥੇ ਰਸਦ ਪਹੁੰਚਣੀ ਮੁਸਕਲ ਹੋ ਗਈ ਤਾਂ ਮਹਾਰਾਣਾ ਪ੍ਰਤਾਪ ਨੂੰ ਸਭ ਰਾਜਪੂਤਾਂ ਨੇ ਬੇਨਤੀ ਕੀਤੀ ਕਿ ਘਿਰ ਕੇ ਮਰਨਾ ਤੁਹਾਡਾ ਕੰਮ ਨਹੀਂ ਹੈ। ਅਸੀਂ ਲੋਕ ਕਿਲੇ ਵਿਚ ਡਟ ਕੇ ਲੜਾਂਗੇ। ਤੁਸੀਂ ਮਾਰੇ ਗਏ ਤਾਂ ਮੁਲਕੀ ਦਾਅਵਾ ਕੋਈ ਨਹੀਂ ਕਰ ਸਕੇਗਾ। ਇਵੇਂ ਮਹਾਰਾਣਾ ਨੂੰ ਸਮਝਾ-ਬੁਝਾ ਕੇ ਬਾਹਰ ਜਾਣ ਲਈ ਰਾਜ਼ੀ ਕਰ ਲਿਆ ਗਿਆ। ਰਾਜੇ ਅਕਸ਼ਯਰਾਜ ਦੇ ਪੁੱਤਰ ਭਾਣ ਨੂੰ ਕਿਲੇਦਾਰ ਥਾਪਿਆ ਗਿਆ। ਮਹਾਰਾਣਾ ਪ੍ਰਤਾਪ ਸਿੰਘ ਕਿਲੇ ਤੋਂ ਨਿਕਲ ਕੇ ਰਾਣਪੁਰ ਚਲਿਆ ਗਿਆ। ਉੱਥੋਂ ਚਲ ਕੇ ਈਡਰ ਵਾਲੇ ਪਾਸੇ ਚੂਲੀਆ ਪਿੰਡ ਵਿਚ ਪਹੁੰਚ ਗਿਆ। ("ਵੀਰ ਵਿਨੋਦ", ਪੰਨਾ 157) ਇਵੇਂ ਇਤਿਹਾਸ ਨੇ ਆਪਣੇ-ਆਪ ਨੂੰ ਦੁਹਰਾਇਆ। ਰਾਣਾ ਉਦੈ ਸਿੰਘ ਨੂੰ ਮਜਬੂਰ ਹੋ ਕੇ ਚਿਤੌੜਗੜ ਤੋਂ ਨਿਕਲਣਾ ਪਿਆ ਸੀ ਅਤੇ ਮਹਾਰਾਣਾ ਪ੍ਰਤਾਪ ਨੂੰ ਕੁੰਭਲਗੜ ਵਿਚੋਂ ਉਹਨਾਂ ਹੀ ਹਾਲਤਾਂ ਵਿਚ ਨਿਕਲਣਾ ਪਿਆ।

ਸ਼ਾਹਬਾਜ਼ ਖਾਂ ਦੀ ਫ਼ੌਜ ਨੇ ਕੁੰਭਲਗੜ ਉੱਤੇ ਸਿੱਧੇ ਹਮਲੇ ਸ਼ੁਰੂ ਕਰ ਦਿੱਤੇ। ਕਿਲੇ ਦੇ ਰਾਖੇ ਬਹਾਦਰੀ ਨਾਲ ਟਾਕਰਾ ਕਰਦੇ ਰਹੇ। ਇਕ ਦਿਨ ਅਚਾਨਕ ਹੀ ਕਿਲੇ ਵਿਚ ਇਕ ਵੱਡੀ ਤੋਪ ਫੱਟ ਗਈ। ਇਸ ਕਰ ਕੇ ਲੜਾਈ ਦਾ ਬਹੁਤ ਸਾਰਾ ਸਾਮਾਨ ਸੜ ਕੇ ਸੁਆਹ ਹੋ ਗਿਆ ਤੇ ਨਤੀਜੇ ਵਜੋਂ ਮੁਗਲ ਫ਼ੌਜ ਦਾ ਟਾਕਰਾ ਕਰਨਾ ਅਸੰਭਵ ਹੋ ਗਿਆ। ਕਿਲੇ ਦੇ ਦਰ ਖੋਲ੍ਹ ਦਿੱਤੇ ਗਏ। ਗਹਿਗੱਚ ਯੁੱਧ ਸ਼ੁਰੂ ਹੋ ਗਿਆ। ਦੋਵਾਂ ਧਿਰਾਂ ਦੇ ਸਿਪਾਹੀਆਂ ਨੇ ਕਮਾਲ ਦੀ ਬਹਾਦੁਰੀ ਵਿਖਾਈ।

ਰਾਜਾ ਭਾਣ, ਸੋਨਗਰਾ, ਆਦਿ ਬਹੁਤ ਸਾਰੇ ਪ੍ਰਸਿੱਧ ਬਹਾਦੁਰ ਰਾਜਪੂਤ ਕਿਲੇ

ਦੇ ਦਰਵਾਜ਼ਿਆਂ ਤੇ ਮੰਦਿਰਾਂ ਉੱਤੇ ਮਾਰੇ ਗਏ। ਸ਼ਾਹਬਾਜ਼ ਖਾਂ ਦੀ ਜਿੱਤ ਹੋਈ। ਉਹਨੇ ਕਿਲੇ ਉੱਤੇ ਸ਼ਾਹੀ ਝੰਡਾ ਗੱਡ ਦਿੱਤਾ। ਕੁੰਭਲਗੜ ਕਿਲੇ ਨੂੰ 5 ਜੂਨ 1578 ਨੂੰ ਜਿੱਤਿਆ ਗਿਆ। ਇਹ ਕਿਲਾ 1452 ਵਿਚ ਬਣਵਾਇਆ ਗਿਆ ਸੀ ਤੇ ਉਦੋਂ ਤੋਂ ਲੈ ਕੇ ਹੁਣ ਤੱਕ ਇਹਦੇ ਉੱਤੇ ਕਿਸੇ ਦੁਸ਼ਮਣ ਦਾ ਕਬਜ਼ਾ ਨਹੀਂ ਸੀ ਹੋਇਆ। ਮਹਾਰਾਣਾ ਦਾ ਪ੍ਰਧਾਨ ਮੰਤਰੀ ਭਾਮਾਸ਼ਾਹ ਕੁੰਭਲਮੇਰ ਦੀ ਜਨਤਾ ਨੂੰ ਲੈ ਕੇ ਮਾਲਵੇ ਵਿਚ ਰਾਮਪੁਰ ਵੱਲ ਚਲਿਆ ਗਿਆ। ਉੱਥੋਂ ਦੇ ਰਾਜੇ ਦੁਰਗਾ ਨੇ ਉਹਨੂੰ ਤੇ ਉਹਦੇ ਸਾਥੀਆਂ ਨੂੰ ਬਹੁਤ ਸੁਰੱਖਿਆ ਨਾਲ ਰਖਿਆ। ("ਵੀਰ ਵਿਨੋਦ", ਪੰਨਾ 157)।

ਸ਼ਾਹਬਾਜ਼ ਖਾਂ ਨੇ ਕੁੰਭਲਗੜ ਕਿਲੇ ਵਿਚ ਜ਼ਰੂਰੀ ਪ੍ਰਬੰਧ ਕਰ ਦਿੱਤੇ ਤੇ ਆਪ ਗੋਗੂੰਦਾ ਵੱਲ ਰਵਾਨਾ ਹੋ ਗਿਆ। ਉਹ ਬਾਂਸਵਾੜਾ ਵੱਲ ਜਾ ਕੇ ਰਾਣਾ ਦਾ ਪਿੱਛਾ ਕਰਨਾ ਚਾਹੁੰਦਾ ਸੀ। ਦੂਜੇ ਦਿਨ ਉਹਨੇ ਦੁਪਹਿਰ ਵੇਲੇ ਗੋਗੂੰਦਾ ਉੱਤੇ ਤੇ ਅੱਧੀ ਰਾਤ ਨੂੰ ਉਦੈਪੁਰ ਉੱਤੇ ਕਬਜਾ ਕਰ ਲਿਆ ਤੇ ਇਹਨਾਂ ਸ਼ਹਿਰਾਂ ਨੂੰ ਲੁੱਟ ਵੀ ਲਿਆ। ਫੇਰ ਉਹ ਮਹਾਰਾਣਾ ਦੇ ਪਿੱਛੇ ਪਹਾੜਾਂ ਵਿਚ ਫਿਰਦਾ ਰਿਹਾ, ਪਰ ਉਹਨੂੰ ਫੜ ਨਾ ਸਕਿਆ। ਅੰਤ ਨੂੰ ਥੱਕ ਕੇ ਉਹਨੇ ਰਾਣਾ ਦਾ ਪਿੱਛਾ ਕਰਨਾ ਛੱਡ ਦਿੱਤਾ, ਪਰ ਉਹਨੇ ਮੇਵਾੜ ਨੂੰ ਬਹੁਤ ਨੁਕਸਾਨ ਪੁਚਾਇਆ। ਉਹ ਜਿਸ ਪਾਸੇ ਵੀ ਗਿਆ, ਉਸ ਪਾਸੇ ਤਬਾਹੀ ਮਚਾ ਦਿੱਤੀ। ਪੰਜਾਹ ਥਾਂਵਾਂ ਉੱਤੇ ਉਹਨੇ ਮੁਗਲ ਫ਼ੌਜ ਦੇ ਥਾਣੇ ਕਾਇਮ ਕੀਤੇ। ਤਿੰਨ ਮਹੀਨੇ ਉਹ ਮੇਵਾੜ ਵਿਚ ਘੁੰਮਦਾ ਰਿਹਾ। ਫੇਰ ਸ਼ਾਹਬਾਜ਼ ਖਾਂ ਖਾਲੀ ਹੱਥੀਂ ਅਕਬਰ ਕੋਲ ਪਰਤ ਗਿਆ ਜੋ ਉਹਨੀਂ ਦਿਨੀਂ ਪੰਜਾਬ ਵਿਚ ਸੀ।

ਸ਼ਾਹਬਾਜ਼ ਖਾ ਦੇ ਚਲੇ ਜਾਣ ਬਾਅਦ ਮਹਾਰਾਣਾ ਪਹਾੜਾਂ ਵਿਚੋਂ ਫੇਰ ਨਿਕਲ ਆਇਆ। ਉਹ ਆਪਣੇ ਪ੍ਰਦੇਸ਼ ਦੇ ਵੱਧ ਤੋਂ ਵੱਧ ਇਲਾਕੇ ਉੱਤੇ ਮੁੜ ਕਬਜ਼ਾ ਕਰਨ ਦੇ ਇਰਾਦੇ ਨਾਲ ਬਾਂਸਵਾੜਾ ਵੱਲੋਂ ਛੱਪਨ ਦੇ ਪਹਾੜਾਂ ਵਿਚ ਆਇਆ ਤੇ ਸ਼ਾਹੀ ਥਾਣਿਆਂ ਉੱਤੇ ਹਮਲੇ ਸ਼ੁਰੂ ਕਰ ਦਿੱਤੇ।

ਪ੍ਰਤਾਪ ਨੇ ਆਪਣੇ ਮੰਤਰੀ ਭਾਮਾਸ਼ਾਹ ਨੂੰ ਮਾਲਵਾ ਉੱਤੇ ਚੜ੍ਹਾਈ ਕਰਨ ਲਈ ਭੇਜਿਆ ਹੋਇਆ ਸੀ। "ਵੀਰ ਵਿਨੋਦ" ਵਿਚ ਦੱਸਿਆ ਹੈ ਕਿ ਇਸ ਸਮੇਂ ਭਾਮਾਸ਼ਾਹ ਤੇ ਉਹਦਾ ਭਰਾ ਤਾਰਾ ਚੰਦ ਮਾਲਵੇ ਤੋਂ ਜ਼ੁਰਮਾਨੇ ਦੇ 25 ਲੱਖ ਰੁਪਏ ਤੇ 20 ਹਜ਼ਾਰ ਅਸ਼ਰਫੀਆਂ ਲੈ ਕੇ ਚੂਲੀਆ ਪਿੰਡ ਵਿਚ ਮਹਾਰਾਣਾ ਪ੍ਰਤਾਪ ਸਿੰਘ ਕੋਲ ਆਏ ਤੇ ਰੁਪਏ ਤੇ ਅਸ਼ਰਫੀਆਂ ਮਹਾਰਾਣਾ ਨੂੰ ਪੇਸ਼ ਕੀਤੇ। ਇਸ ਸਮੇਂ ਤੱਕ ਰਾਮਾ ਮਹਾਸਹਾਈ ਪ੍ਰਧਾਨ ਦਾ ਕੰਮ ਕਰਦਾ ਸੀ। ਹੁਣ ਇਹ ਕੰਮ ਭਾਮਾਸ਼ਾਹ ਨੂੰ ਸੌਂਪ ਦਿੱਤਾ ਗਿਆ। ਉਸ ਸਮੇਂ ਦੇ ਕਿਸੇ ਕਵੀ ਨੇ ਮਾਰਵਾੜੀ ਜ਼ਬਾਨ ਵਿਚ ਇਕ ਦੋਹਾ ਲਿਖਿਆ ਸੀ :

ਭਾਮੋ ਪਰਧਾਨੋ ਕਰੇ ਰਾਮੋ ਕਿਧੋ ਰੱਦ।
ਧਰਚੀ ਬਾਹਰ ਕਰਣਨੂੰ ਮਿਲਿਯੋ ਆਮ ਮਰੱਦ ॥

ਭਾਵ ਭਾਮਾ ਪ੍ਰਧਾਨਗੀ ਕਰਦਾ ਹੈ, ਰਾਮਾ ਨੂੰ ਦੂਰ ਕਰ ਦਿੱਤਾ ਗਿਆ ਹੈ ਅਤੇ ਦੇਸ਼ ਦੀ ਰਾਖੀ ਲਈ ਉਹ ਮਰਦ ਨਿਤਰ ਆਇਆ ਹੈ। ("ਵੀਰ ਵਿਨੋਦ",

ਪੰਨਾ 158) ਮਹਾਰਾਣਾ ਪ੍ਰਤਾਪ ਨੇ ਭਾਮਾਸ਼ਾਹ ਦੀ ਬਹੁਤ ਸੇਵਾ ਕੀਤੀ ।

ਪ੍ਰਤਾਪ ਨੇ ਫੇਰ ਦਿਵਰੇ ਦੇ ਸ਼ਾਹੀ ਥਾਣੇ ਉੱਤੇ ਹਮਲਾ ਕੀਤਾ । ਉਸ ਥਾਣੇ ਦਾ ਮੁਗਲ ਮੁਖਤਾਰ ਸੁਲਤਾਨ ਖਾਂ ਸੀ । ਰਾਜਕੁਮਾਰ ਅਮਰ ਸਿੰਘ ਨੇ ਉਹਦੀ ਛਾਤੀ ਵਿਚ ਅਜਿਹਾ ਬਰਛਾ ਮਾਰਿਆ ਕਿ ਉਹਦੀ ਛਾਤੀ ਨੂੰ ਚੀਰਦਾ ਹੋਇਆ, ਘੋੜੇ ਨੂੰ ਵਿੰਨ੍ਹਦਾ ਹੋਇਆ ਪਾਰ ਹੋ ਗਿਆ । ਸੁਲਤਾਨ ਖਾਂ ਘੋੜੇ ਸਮੇਤ ਮਰ ਗਿਆ । ਇਕ ਹੋਰ ਰਾਜਪੂਤ ਦੀ ਤਲਵਾਰ ਹਾਥੀ ਨੂੰ ਏਨੇਂ ਜ਼ੋਰ ਦੀ ਵੱਜੀ ਕਿ ਉਹਦਾ ਪਿਛਲਾ ਪੈਰ ਵੱਢਿਆ ਗਿਆ । ਇਹਤੋਂ ਬਾਅਦ ਜਿਨ੍ਹਾਂ ਸ਼ਾਹੀ ਥਾਣਿਆਂ ਉਤੇ ਥੋੜ੍ਹੇ-ਥੋੜ੍ਹੇ ਆਦਮੀ ਸਨ, ਉਹ ਸਭ ਡਰ ਕੇ ਭੱਜ ਗਏ । ("ਵੀਰ ਵਿਨੋਦ", ਪੰਨਾ 158) ਦਿਵਰੇ ਉੱਤੇ ਮਹਾਰਾਣਾ ਦਾ ਕਬਜ਼ਾ ਹੋ ਗਿਆ । ਪ੍ਰਤਾਪ ਨੇ ਪਹਿਲਾਂ ਕੁੰਭਲਗੜ੍ਹ ਦੇ ਹਮੀਰਸਰਾ ਤਲਾਅ ਉੱਤੇ ਕਬਜ਼ਾ ਕੀਤਾ ਤੇ ਫੇਰ ਆਪਣੀ ਪਰਬਤੀ ਰਾਜਧਾਨੀ ਨੂੰ ਆਪਣੇ ਅਧਿਕਾਰ ਹੇਠ ਕਰ ਲਿਆ । ਉੱਥੋਂ ਉਹ ਜਾਵਰ ਗਿਆ ਅਤੇ ਛੱਪਨ ਤੇ ਬਾਗਣ ਦੇ ਪਹਾੜਾ ਉੱਤੇ ਜਿੱਤ ਪ੍ਰਾਪਤ ਕਰਦੇ ਹੋਏ ਚਾਵੰਡ ਪਹੁੰਚ ਗਿਆ ਤੇ ਉਸ ਸਥਾਨ ਉਤੇ ਹੀ ਡੇਰੇ ਜਮ੍ਹਾ ਦਿੱਤੇ ।" ਇਵੇਂ ਮੇਵਾੜ ਦੇ ਬਹੁਤ ਵੱਡੇ ਹਿੱਸੇ ਉੱਤੇ ਮਹਾਰਾਣਾ ਦਾ ਝੰਡਾ ਫੇਰ ਲਹਿਰਾਉਣ ਲੱਗ ਪਿਆ । ਤੇ ਉਹਦੇ ਸੈਨਿਕ ਮਾਲਵਾ ਤੱਕ ਜਾ ਕੇ ਮੁਗਲ ਥਾਣਿਆਂ ਉੱਤੇ ਹਮਲੇ ਕਰਨ ਲੱਗ ਪਏ । ਉਸ ਨੇ ਇੱਥ ਹੀ ਬਸ ਨਾ ਕੀਤਾ । ਉਹਨੇ ਅਕਬਰ ਸਾਹਮਣੇ ਗੋਡੇ ਟੇਕ ਦੇਣ ਵਾਲੇ ਬਾਸਵਾੜਾ ਤੇ ਡੂੰਗਰਪੁਰ ਦੇ ਰਾਜਿਆਂ ਨੂੰ ਮੁੜ ਆਪਣੇ ਅਧੀਨ ਕਰਨ ਲਈ ਆਪਣੀ ਫ਼ੌਜ ਭੇਜੀ । ਇਸ ਕਾਰਜ ਵਿਚ ਜੋਧਪੁਰ ਦੇ ਰਾਜੇ ਚੰਦਰਸੇਨ ਨੇ ਮਹਾਰਾਣਾ ਪ੍ਰਤਾਪ ਦੀ ਸਹਾਇਤਾ ਕੀਤੀ । ਦੋਵਾਂ ਧਿਰਾਂ ਦੀਆਂ ਫ਼ੌਜਾਂ ਵਿਚ ਡਟ ਕੇ ਲੜਾਈ ਹੋਈ । ਜਿੱਤ ਪ੍ਰਤਾਪ ਦੀ ਹੋਈ । ਇਕ ਵਾਰ ਫੇਰ ਇਹ ਦੋਵੇਂ ਮਿੱਤਰ ਰਾਜੇ ਮੇਵਾੜ ਦੇ ਪੱਖ ਉੱਤੇ ਹੋ ਗਏ ।

ਇਹ ਚਿੰਤਾ-ਭਰੀਆਂ ਖ਼ਬਰਾਂ ਸੁਣ ਕੇ ਅਕਬਰ ਨੇ ਸ਼ਾਹਬਾਜ਼ ਖਾਂ ਨੂੰ ਪੰਜਾਬ ਤੋਂ ਫੇਰ ਅਜਮੇਰ ਭੇਜਿਆ । ਉਹ 15 ਦਸੰਬਰ 1578 ਨੂੰ ਉੱਥੋਂ ਤੁਰਿਆ । ਉਹਦੇ ਨਾਲ ਗਾਜ਼ੀ ਖਾਂ, ਮੁਹੰਮਦ ਹੁਸੈਨ, ਸ਼ੇਖ ਤਿਮੂਰ ਬਦਖਸ਼ੀ, ਮੀਰਜ਼ਾਦਾ, ਅਲੀ ਖਾਂ, ਆਦਿ ਸਨ । ਇਹਨਾਂ ਨੂੰ ਅਕਬਰ ਨੇ ਹੁਕਮ ਦਿੱਤਾ ਸੀ ਕਿ 'ਜੇ ਤੁਸੀਂ ਪ੍ਰਤਾਪ ਨੂੰ ਦਰੜਨ ਤੋਂ ਬਿਨਾਂ ਆ ਗਏ ਤਾਂ ਤੁਹਾਡੇ ਸਿਰ ਕਲਮ ਕਰ ਦਿੱਤੇ ਜਾਣਗੇ ।' ਇਸ ਫ਼ੌਜ ਦੇ ਨਾਲ ਬਹੁਤ ਵੱਡਾ ਖ਼ਜਾਨਾ ਵੀ ਭੇਜਿਆ ਗਿਆ । ਸ਼ਾਇਦ ਇਹ ਸੋਚਿਆ ਗਿਆ ਸੀ ਕਿ ਜਿਹੜਾ ਬਿਨਾਂ ਲੜਾਈ ਤੋਂ ਖਰੀਦਿਆ ਜਾ ਸਕੇ, ਉਹਨੂੰ ਹਰ ਕੀਮਤ ਉੱਤੇ ਖਰੀਦ ਲਿਆ ਜਾਵੇ ।

ਸ਼ਾਹਬਾਜ਼ ਖਾਂ ਜਦੋਂ ਮੇਵਾੜ ਪਹੁੰਚਿਆ ਤਾਂ ਮਹਾਰਾਣਾ ਫੇਰ ਪਹਾੜਾਂ ਵਿਚ ਚਲਿਆ ਗਿਆ । ਉਹ ਦੋ-ਤਿੰਨ ਮਹੀਨੇ ਪ੍ਰਤਾਪ ਦਾ ਪਿੱਛਾ ਕਰਦਾ ਰਿਹਾ, ਪਰ ਕੁਝ ਵੀ ਹੱਥ ਨਾ ਆਇਆ । ਉਹ ਥਾਣਿਆਂ ਵਿਚ ਫੇਰ ਚੌਕਸ ਤੇ ਦਲੇਰ ਆਦਮੀ ਰੱਖ ਕੇ ਪਰਤ ਗਿਆ । ਇਹਨਾਂ ਦਿਨਾਂ ਵਿਚ ਉਹਨੂੰ ਇਕ ਦਿਨ ਵੀ ਆਰਾਮ ਕਰਨ ਨੂੰ ਨਾ ਮਿਲਿਆ ।

ਸ਼ਾਹਬਾਜ਼ ਖਾਂ ਦੇ ਪਰਤਣ ਤੋਂ ਤੁਰਤ ਬਾਅਦ ਮਹਾਰਾਣਾ ਨੇ ਫੇਰ ਆਪਣੀ

ਹਾਲਤ ਠੀਕ ਕੀਤੀ ਅਤੇ ਆਪਣੇ ਲੋਕਾਂ ਨੂੰ ਪਹਾੜੀ ਪ੍ਰਦੇਸ਼ਾਂ ਵਿਚ ਚਲੇ ਜਾਣ ਦੀ ਆਗਿਆ ਦਿੱਤੀ । ਇਸ ਦੌਰਾਨ ਉਹਦਾ ਪ੍ਰਦੇਸ਼ ਉਹਦੇ ਹੀ ਹੱਥੋਂ ਉਜੜ ਕੇ ਰੋਹੀ-ਬੀਆਬਾਨ ਬਣਿਆ ਪਿਆ ਸੀ । ਉਹਦੀ ਇਸ ਨੀਤੀ ਦਾ ਜ਼ਿਕਰ ਉਪਰ ਅਸੀਂ ਕਰ ਚੁੱਕੇ ਹਾਂ । ਮੁਗਲਾਂ ਦੀ ਰਾਜਧਾਨੀ ਅਤੇ ਯੂਰਪ ਦੇ ਵਿਚਕਾਰ ਹੁੰਦਾ ਵਪਾਰ, ਜੋ ਸੂਰਤ ਦੀ ਬੰਦਰਗਾਹ ਰਾਹੀਂ ਹੁੰਦਾ ਸੀ, ਬੰਦ ਹੋ ਗਿਆ ਕਿਉਂਕਿ ਪ੍ਰਤਾਪ ਦੇ ਸਿਪਾਹੀ ਆਉਣ-ਜਾਣ ਵਾਲੇ ਮਾਲ ਨੂੰ ਲੁੱਟ ਲਿਆ ਕਰਦੇ ਸਨ ।

ਅਕਤੂਬਰ 1579 ਵਿਚ ਅਕਬਰ ਆਖਰੀ ਵਾਰ ਖਵਾਜ਼ਾ ਦੀ ਦਰਗਾਹ ਦੇ ਦਰਸ਼ਨਾਂ ਲਈ ਅਜਮੇਰ ਪਹੁੰਚਿਆ । ਮੇਵਾੜ ਵਿਚ ਉਹਦੀ ਮਰਜ਼ੀ ਦੀ ਗੱਲ ਅਜੇ ਤੱਕ ਨਹੀਂ ਸੀ ਹੋਈ । ਦਿਲ ਵਿਚ ਚੁੱਭਦੇ ਇਸ ਕੰਡੇ ਨੇ ਅਜਮੇਰ ਤੋਂ ਪਰਤਣ ਵੇਲੇ ਉਹਨੂੰ ਬਹੁਤ ਸਤਾਇਆ ਤੇ ਸਾਂਭਰ ਪਹੁੰਚ ਕੇ ਉਹਨੇ ਸ਼ਾਹਬਾਜ਼ ਖਾਂ ਨੂੰ ਤੀਜੀ ਵਾਰ ਫ਼ੌਜ ਦੇ ਕੇ ਭੇਜਿਆ । ਉਹ 9 ਨਵੰਬਰ 1579 ਨੂੰ ਉੱਥੋਂ ਤੁਰਿਆ ਤੇ 1580 ਦੇ ਅੱਧ ਤੱਕ ਉੱਥੇ ਰਿਹਾ । ਉਹਨੇ ਪ੍ਰਤਾਪ ਦੇ ਵਿਰੁੱਧ ਆਪਣੀ ਪੂਰੀ ਤਾਕਤ ਲਾ ਦਿੱਤੀ । ਕੇਂਦਰੀ ਮੇਵਾੜ ਵਿਚੋਂ ਪ੍ਰਤਾਪ ਦਾ ਪ੍ਰਭਾਵ ਖ਼ਤਮ ਕਰ ਦਿੱਤਾ । ਪ੍ਰਤਾਪ ਪਹਿਲਾਂ ਵਾਂਗ ਹੀ ਫੇਰ ਪਹਾੜਾਂ ਵਿਚ ਚਲਿਆ ਗਿਆ । ਸ਼ਾਹਬਾਜ਼ ਖਾਂ ਨੇ ਪ੍ਰਤਾਪ ਨੂੰ ਮੇਵਾੜ ਦੇ ਜੰਗਲਾਂ ਵਿਚ ਵੀ ਚੈਨ ਨਾਲ ਨਾ ਬੈਠਣ ਦਿੱਤਾ । ਪ੍ਰਤਾਪ ਬਚਦਾ-ਬਚਾਉਂਦਾ ਆਬੂ ਦੇ ਪਹਾੜਾਂ ਤੱਕ ਪਹੁੰਚ ਗਿਆ ।

ਆਬੂ ਤੋਂ ਬਾਰਾਂ ਮੀਲ ਦੂਰ ਸੋੜਾ ਦੇ ਪਹਾੜਾਂ ਵਿਚ ਉਹਨੂੰ ਕੁਝ ਚਿਰ ਚੈਨ ਲੈਣ ਦਾ ਮੌਕਾ ਮਿਲਿਆ । ਲੋਭਾਨਾ ਦੇ ਰਾਜੇ ਬੂਲਾ ਨੇ ਪ੍ਰਤਾਪ ਨੂੰ ਆਪਣਾ ਮਹਿਮਾਨ ਬਣਾਇਆ ਤੇ ਉਹਦਾ ਹਰ ਤਰ੍ਹਾਂ ਆਦਰ-ਸਨਮਾਣ ਕੀਤਾ । ਰਾਜਾ ਬੂਲਾ ਨੇ ਆਪਣੀ ਧੀ ਦਾ ਵਿਆਹ ਪ੍ਰਤਾਪ ਨਾਲ ਕਰ ਦਿੱਤਾ ਤੇ ਰਾਣਾ ਪ੍ਰਤਾਪ ਨੇ ਉਹਨੂੰ ਰਾਣਾ ਦੇ ਖਿਤਾਬ ਨਾਲ ਸਨਮਾਨਿਤ ਕੀਤਾ । ਭੈੜੇ ਤੋਂ ਭੈੜੇ ਤੇ ਔਖੇ ਤੋਂ ਔਖੇ ਸਮੇਂ ਵਿਚ ਵੀ ਪ੍ਰਤਾਪ ਦਾ ਕਿੰਨਾ ਆਦਰ-ਮਾਣ ਸੀ, ਇਹ ਗੱਲ ਇਹਦੀ ਇਕ ਵਧੀਆ ਉਦਾਹਰਣ ਹੈ । ਇਹਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਵਿਰੋਧੀ ਤੇ ਔਖੀਆਂ ਹਾਲਤਾਂ ਵਿਚ ਵੀ ਕੋਈ ਪ੍ਰਤਾਪ ਦੀ ਹਾਰ ਦੀ ਕਲਪਨਾ ਨਹੀਂ ਸੀ ਕਰ ਸਕਦਾ ।

ਬਾਦਸ਼ਾਹ ਨੇ ਸ਼ਾਹਬਾਜ਼ ਖਾਂ ਨੂੰ ਮੇਵਾੜ ਭੇਜਣ ਵੇਲੇ ਬੜੇ ਸਖ਼ਤ ਹੁਕਮ ਦਿੱਤੇ ਸਨ । ਤੇ ਸ਼ਾਹਬਾਜ਼ ਖਾਂ ਇਹਨਾਂ ਹੁਕਮਾਂ ਉੱਤੇ ਫੁੱਲ ਨਾ ਚੜ੍ਹਾ ਸਕਿਆ, ਖਾਲੀ ਹੱਥੀਂ ਪਰਤ ਆਇਆ । ਅਕਬਰ ਉਹਦੇ ਨਾਲ ਬਹੁਤ ਨਾਰਾਜ਼ ਹੋਇਆ । ਉਹਦੀ ਥਾਂ ਰੁਸਤਮ ਖਾਂ ਨੂੰ ਅਜਮੇਰ ਦਾ ਸੂਬੇਦਾਰ ਬਣਾ ਕੇ ਭੇਜਿਆ । ਪਰ ਉਹ ਚਾਰ ਮਹੀਨਿਆਂ ਦੇ ਬਾਅਦ ਹੀ ਕੁਝ ਕਛਵਾਹਾਂ ਦੇ ਉਪੱਦਰ ਨੂੰ ਦਬਾਉਂਦਿਆਂ ਸੇਰਪੁਰੇ ਵਿਖੇ ਮਾਰਿਆ ਗਿਆ । ਉਹਦੀ ਥਾਂ ਮਿਰਜ਼ਾ ਅਬਦੁਰ ਰਹੀਮ ਖਾਨਖਾਨਾ ਨੂੰ ਨਿਯੁਕਤ ਕੀਤਾ ਗਿਆ । ਖਾਨਖਾਨਾ ਕੋਲ ਮੇਵਾੜ ਵਿਚ ਲੜਨ ਦਾ ਚੰਗਾ ਤਜਰਬਾ ਸੀ । ਅਕਬਰ ਅਤੇ ਸ਼ਾਹਬਾਜ਼ ਖਾਂ ਨਾਲ ਆਈਆਂ ਫ਼ੌਜਾਂ ਦਾ ਉਹ ਸਾਥ ਦੇ ਚੁੱਕਾ ਸੀ । ਸੋ ਅਕਬਰ ਨੇ ਉਹਨੂੰ ਪ੍ਰਤਾਪ ਦਾ ਟਾਕਰਾ ਕਰਨ ਦੇ ਯੋਗ ਸਮਝਿਆ । ਪਰ ਕੁਦਰਤ ਦੀ ਖੇਡ, ਉਹਦਾ ਸਭ ਤੋਂ ਪਹਿਲਾਂ ਵਾਹ ਪ੍ਰਤਾਪ ਦੀ ਮਹਾਨਤਾ ਨਾਲ ਹੀ ਪਿਆ । ਮੇਵਾੜ

ਵੱਲ ਉਹਨੇ ਕੂਚ ਕਰ ਦਿੱਤਾ ਤੇ ਸ਼ੇਰਪੁਰਾ ਵਿਚ ਆ ਕੇ ਡੇਰਾ ਲਾ ਲਿਆ। ਖਾਨਖਾਨਾ ਦੇ ਨਾਲ ਉਹਦਾ ਪਰਿਵਾਰ ਵੀ ਸੀ। ਮਹਾਰਾਣਾ ਦੇ ਵੱਡੇ ਪੁੱਤਰ ਅਮਰ ਸਿੰਘ ਨੇ ਸ਼ੇਰਪੁਰੇ ਉੱਤੇ ਹੀ ਹਮਲਾ ਕਰ ਦਿੱਤਾ। ਅਚਾਨਕ ਹੋਏ ਹਮਲੇ ਨੂੰ ਖਾਨਖਾਨਾ ਬਰਦਾਸ਼ਤ ਨਾ ਕਰ ਸਕਿਆ। ਖਾਨਖਾਨਾ ਦਾ ਪਰਿਵਾਰ ਅਮਰ ਸਿੰਘ ਦੇ ਹੱਥ ਆ ਗਿਆ। ਰਾਣਾ ਪ੍ਰਤਾਪ ਕੋਲ ਜਦੋਂ ਇਹ ਖ਼ਬਰ ਪਹੁੰਚੀ ਤਾਂ ਉਹਨੇ ਅਮਰ ਸਿੰਘ ਨੂੰ ਹੁਕਮ ਭੇਜਿਆ ਕਿ ਖਾਨਖਾਨਾ ਦੇ ਪਰਿਵਾਰ ਨੂੰ ਤੁਰਤ ਰਿਹਾਅ ਕਰ ਦਿੱਤਾ ਜਾਵੇ, ਇਸਤਰੀਆਂ ਨਾਲ ਆਦਰ ਨਾਲ ਪੇਸ਼ ਆਇਆ ਜਾਏ ਤੇ ਸਾਰਿਆਂ ਨੂੰ ਆਦਰ ਨਾਲ ਖਾਨਖਾਨਾ ਕੋਲ ਪੁਚਾ ਦਿੱਤਾ ਜਾਵੇ। ਖਾਨਖਾਨਾ ਇਸ ਹਮਲੇ ਨਾਲ ਬੌਂਦਲਿਆ ਪਿਆ ਸੀ ਤੇ ਹੁਣ ਪ੍ਰਤਾਪ ਦੀ ਇਸ ਉਦਾਰਤਾ ਨੂੰ ਵੇਖ ਕੇ ਜਜ਼ਬਾਤੀ ਹੋ ਗਿਆ। ਉਹ ਕਵੀ ਦਾ ਦਿਲ ਰਖਦਾ ਸੀ। ਸੋ ਪ੍ਰਤਾਪ ਪ੍ਰਤੀ ਆਪਣੇ ਸ਼ੁਕਰੀਏ ਨੂੰ ਉਹਨੇ ਇਹਨਾਂ ਪੰਗਤੀਆਂ ਵਿਚ ਅੰਕਿਤ ਕੀਤਾ :

ਧਰਮ ਰਹਿਸੀ ਰਹਿਸੀ ਧਰਾ, ਖਸ ਜਾਗੀ ਖੁਰਸਾਣ।
ਅਮਰ ਬਿਸੰਭਰ ਉਪਰੋਂ, ਰਾਖੋ ਨਹਿ ਚੋ ਰਾਣਾ॥

ਪ੍ਰਤਾਪ ਵਿਰੁੱਧ ਹਥਿਆਰ ਚੁੱਕਣੇ ਉਹਦੇ ਲਈ ਔਖੇ ਹੋ ਗਏ। ਇਸ ਲਈ ਸਹਿਜੇ-ਸਹਿਜੇ ਪ੍ਰਤਾਪ ਉਹਨਾਂ ਇਲਾਕਿਆਂ ਨੂੰ ਫੇਰ ਆਪਣੇ ਕਬਜ਼ੇ ਹੇਠ ਕਰਨ ਲਗ ਪਿਆ ਜਿਹੜੇ ਮੁਗਲਾ ਦੇ ਕਬਜ਼ੇ ਹੇਠ ਚਲੇ ਗਏ ਸਨ। ਇਸ ਤਰ੍ਹਾਂ ਹਰੇਕ ਥਾਣੇ ਉੱਤੇ ਲੜਾਈ ਸ਼ੁਰੂ ਹੋ ਗਈ ਤੇ ਸਾਰੇ ਰਸਤੇ ਬੰਦ ਹੋ ਗਏ।

ਜਦੋਂ ਬਾਦਸ਼ਾਹ ਨੂੰ ਇਹ ਖ਼ਬਰ ਮਿਲੀ ਤਾਂ ਉਹਨੇ 6 ਦਸੰਬਰ 1584 ਨੂੰ ਜਗਨਨਾਥ ਕਛਵਾਹਾ (ਜੋ ਰਾਜਾ ਭਾਰਮੱਲ ਦਾ ਨਿੱਕਾ ਪੁੱਤਰ, ਭਗਵਾਨਦਾਸ ਦਾ ਨਿੱਕਾ ਭਰਾ ਸੀ ਅਤੇ ਹਲਦੀਘਾਟੀ ਦੇ ਯੁੱਧ ਵੇਲੇ ਮਾਨ ਸਿੰਘ ਦੇ ਨਾਲ ਸੀ) ਨੂੰ ਅਜਮੇਰ ਦਾ ਸੂਬੇਦਾਰ ਬਣਾ ਕੇ, ਕਰੜੀ ਹਦਾਇਤ ਕਰ ਕੇ ਤੇ ਵੱਡੀ ਫ਼ੌਜ ਦੇ ਕੇ ਮੇਵਾੜ ਉੱਤੇ ਹਮਲਾ ਕਰਨ ਲਈ ਭੇਜਿਆ। ਮਿਰਜ਼ਾ ਜਾਫ਼ਰ ਬੇਗ਼ ਨੂੰ ਬਖਸ਼ੀ ਬਣਾ ਕੇ ਉਹਦੇ ਨਾਲ ਭੇਜਿਆ ਗਿਆ। ਮੁਗਲ ਫ਼ੌਜ ਨੇ ਮਾਂਡਲਗੜ੍ਹ, ਮੋਹੀ, ਮਦਾਰੀਆ, ਆਦਿ ਥਾਂਵਾਂ ਉੱਤੇ ਫੇਰ ਥਾਣੇ ਕਾਇਮ ਕਰ ਲਏ। ਜਗਨ ਨਾਥ ਨੇ ਸਈਅਦ ਰਾਜੂ ਨੂੰ ਫ਼ੌਜ ਸਮੇਤ ਮਾਂਡਲਗੜ੍ਹ ਰਹਿਣ ਦਾ ਹੁਕਮ ਕੀਤਾ ਤੇ ਰਾਣਾ ਦੀ ਰਿਹਾਇਸ਼ ਉੱਤੇ ਹਮਲਾ ਕਰਨ ਲਈ ਨਿਕਲ ਤੁਰਿਆ। ਪਰ ਰਾਣਾ ਨੇ ਦੂਜੇ ਪਾਸਿਓਂ ਨਿਕਲ ਕੇ ਸ਼ਾਹੀ ਕਬਜ਼ੇ ਹੇਠ ਚਲੇ ਗਏ ਇਲਾਕੇ ਉੱਤੇ ਹਮਲਾ ਕਰ ਦਿੱਤਾ। ਸਈਅਦ ਰਾਜੂ ਰਾਣਾ ਨਾਲ ਲੜਨ ਲਈ ਅੱਗੇ ਵਧਿਆ। ਪਰ ਰਾਣਾ ਚਿਤੌੜ ਵੱਲ ਚਲਿਆ ਗਿਆ। ਸਈਅਦ ਨੂੰ ਪਰਤਣਾ ਪਿਆ। ਜਗਨ ਨਾਥ ਵੀ ਰਾਣਾ ਪ੍ਰਤਾਪ ਦੀ ਰਿਹਾਇਸ਼ ਉੱਤੇ ਹਮਲਾ ਕਰ ਕੇ ਸਈਅਦ ਰਾਜੂ ਕੋਲ ਪਰਤ ਆਇਆ।

ਜਗਨ ਨਾਥ ਤਕਰੀਬਨ ਦੋ ਵਰ੍ਹੇ ਮੇਵਾੜ ਵਿਚ ਭਟਕਦਾ ਰਿਹਾ। 8 ਅਕਤੂਬਰ 1585 ਨੂੰ ਮਹਾਰਾਣਾ ਦੇ ਬਿਲਕੁਲ ਨੇੜੇ ਪਹੁੰਚ ਕੇ ਵੀ ਉਹ ਕੁਝ ਨਾ ਕਰ ਸਕਿਆ। ਪ੍ਰਤਾਪ ਠੀਕ ਸਮੇਂ ਉੱਥੋਂ ਭੱਜ ਗਿਆ। ਹਾਂ, ਉਹਦਾ ਮਾਲ-ਅਸਬਾਬ ਜ਼ਰੂਰ ਜਗਨ ਨਾਥ ਦੇ ਹੱਥ ਲੱਗ ਗਿਆ। ਅੰਤ ਨੂੰ, ਨਿਰਾਸ਼ ਹੋ ਕੇ 1587 ਵਿਚ ਉਹ ਮੇਵਾੜ ਤੋਂ

ਪਰਤ ਗਿਆ । ਇਹਤੋਂ ਬਾਅਦ ਪ੍ਰਤਾਪ ਅਤੇ ਅਕਬਰ ਵਿਚਕਾਰ ਸੰਘਰਸ਼ ਖ਼ਤਮ ਹੋ ਗਿਆ ।

ਇਹਤੋਂ ਬਾਅਦ ਅਕਬਰ ਨੂੰ ਪ੍ਰਤਾਪ ਉੱਤੇ ਵੱਡਾ ਹਮਲਾ ਕਰਨ ਦਾ ਮੌਕਾ ਨਾ ਮਿਲਿਆ ਤੇ ਪ੍ਰਤਾਪ ਨੇ ਵੀ ਸੋਚ-ਸਮਝ ਕੇ ਇਕ ਫ਼ੈਸਲਾ ਲੈ ਲਿਆ। ਜਿੱਥੋਂ ਤੱਕ ਉਹਦਾ ਘੋੜਾ ਬਿਨਾਂ ਵਿਰੋਧ ਦੇ ਘੁੰਮ ਸਕਦਾ ਸੀ, ਉੱਥੋਂ ਤੱਕ ਦੇ ਇਲਾਕੇ ਫੇਰ ਆਪਣੇ ਕਬਜ਼ੇ ਵਿਚ ਲੈ ਕੇ ਉਹਨੇ ਲੋਕਾਂ ਦੀਆਂ ਸੁੱਖ-ਸਹੂਲਤਾਂ ਵੱਲ ਧਿਆਨ ਦੇਣਾ ਸ਼ੁਰੂ ਕੀਤਾ । ਇਸ ਯੁੱਧਬੰਦੀ ਦਾ ਕਾਰਨ ਇਹ ਮੰਨਿਆ ਜਾਂਦਾ ਹੈ ਕਿ ਅਕਬਰ ਹੋਰ ਰੁਝੇਵਿਆਂ ਵਿਚ ਅਤਿਅੰਤ ਰੁਝ ਗਿਆ ਸੀ । ਇਹ ਹੋ ਸਕਦਾ ਹੈ ਕਿ ਅਕਬਰ ਦੇ ਮਨ ਵਿਚ ਇਸ ਸੰਬੰਧੀ ਕੋਈ ਸ਼ੱਕ ਨਾ ਰਹਿ ਗਿਆ ਹੋਵੇ ਕਿ ਪ੍ਰਤਾਪ ਨੂੰ ਜਿਉਂਦੇ-ਜੀਅ ਹਰਾਉਣਾ ਸੰਭਵ ਨਹੀਂ ਹੈ ਤੇ ਸ਼ਾਇਦ ਪ੍ਰਤਾਪ ਨੂੰ ਮਾਰਨ ਦੀ ਉਹਨੂੰ ਕੋਈ ਉਤਸੁਕਤਾ ਨਹੀਂ ਸੀ ਰਹਿ ਗਈ ।

# 9. ਅਰਾਮ ਅਤੇ ਆਥਣ

ਅਕਬਰ ਦੀ ਮੁਹਿੰਮ ਦੇ ਖ਼ਤਮ ਹੋਣ ਨਾਲ ਹੀ ਇਕ ਨਵੇਂ ਯੁੱਗ ਦਾ ਆਰੰਭ ਹੋ ਗਿਆ। ਇੰਜ ਮਹਿਸੂਸ ਹੋਣ ਲੱਗ ਪਿਆ ਹੈ ਕਿ ਕਾਲੀ-ਬੋਲੀ ਰਾਤ ਬੀਤ ਗਈ ਹੈ ਅਤੇ ਨਵੀਂ ਸੋਨੇ-ਰੰਗੀ ਸਵੇਰ ਚੜ੍ਹ ਆਈ ਹੈ।

ਅਕਬਰ ਨੂੰ ਮੇਵਾੜ ਵਿਚੋਂ ਕੁਝ ਨਾ ਮਿਲਿਆ। ਬਾਰਾਂ ਵਰ੍ਹਿਆਂ ਦੇ ਉਹਦੇ ਸਾਰੇ ਯਤਨ ਅਸਫਲ ਹੋ ਗਏ। ਅਕਬਰ ਨੇ ਪ੍ਰਤਾਪ ਨੂੰ ਗ੍ਰਿਫ਼ਤਾਰ ਕਰਨ, ਉਹਦਾ ਕਤਲ ਕਰਨ ਤੇ ਮੇਵਾੜ ਉੱਤੇ ਪੂਰੀ ਤਰ੍ਹਾਂ ਕਬਜ਼ਾ ਕਰਨ ਦੇ ਮੰਤਵ ਨਾਲ ਵੱਖ-ਵੱਖ ਸੈਨਾਪਤੀਆਂ ਦੀ ਅਗਵਾਈ ਹੇਠ ਕਈ ਵਾਰ ਫ਼ੌਜਾਂ ਭੇਜੀਆਂ। ਪਰ ਉਹਨੂੰ ਕੋਈ ਸਫਲਤਾ ਨਾ ਮਿਲੀ। ਜਗਨ ਨਾਥ ਕਛਵਾਹੇ ਦੀ ਅਗਵਾਈ ਹੇਠ ਜੋ ਫ਼ੌਜ ਭੇਜੀ ਗਈ ਸੀ, ਉਹਦੇ ਪਰਤ ਆਉਣ ਬਾਅਦ ਦੇ ਗਿਆਰਾਂ ਵਰ੍ਹਿਆਂ ਤੱਕ, ਭਾਵ ਮਹਾਰਾਣਾ ਪ੍ਰਤਾਪ ਦੀ ਮੌਤ ਤੱਕ ਮੇਵਾੜ ਉੱਤੇ ਕੋਈ ਹਮਲਾ ਨਾ ਹੋਇਆ। ਪ੍ਰਤਾਪ ਨੇ ਇਕ ਸਾਲ ਦੇ ਅੰਦਰ-ਅੰਦਰ ਹੀ ਉੱਤਰ-ਪੱਛਮੀ, ਉੱਤਰ-ਪੂਰਬੀ ਅਤੇ ਮੱਧਵਰਤੀ ਮੇਵਾੜ ਤੋਂ ਮੁਗਲ ਚੌਕੀਆਂ ਖਾਲੀ ਕਰਵਾ ਲਈਆਂ ਅਤੇ ਉਦੈਪੁਰ, ਮੋਹੀ, ਗੋਗੂੰਦਾ, ਮਾਂਡਲ, ਪੰਡਵਾਰਾ, ਆਦਿ ਛੱਤੀ ਇਲਾਕੇ ਫੇਰ ਆਪਣੇ ਕਬਜ਼ੇ ਹੇਠ ਲੈ ਲਏ। ਮੇਵਾੜ ਦਾ ਵੱਡਾ ਹਿੱਸਾ ਫੇਰ ਸੁਆਧੀਨ ਹੋ ਗਿਆ। ਬਸ ਚਿਤੌੜਗੜ ਤੇ ਮਾਂਡਲਗੜ ਅਤੇ ਉਹਨਾਂ ਦੇ ਪੂਰਬ ਵਿਚਲਾ ਥੋੜ੍ਹਾ ਜਿਹਾ ਖੇਤਰ ਮੁਗਲਾਂ ਦੇ ਕਬਜ਼ੇ ਹੇਠ ਰਹਿ ਗਿਆ। ਪ੍ਰਤਾਪ ਦੇ ਰਾਜਤਿਲਕ ਸਮੇਂ ਵੀ ਇਹੀ ਹਾਲਤ ਸੀ ਅਤੇ ਬਾਰਾਂ ਵਰ੍ਹਿਆਂ ਦੇ ਸੰਘਰਸ਼ ਦੇ ਬਾਅਦ ਵੀ ਅਕਬਰ ਇਸ ਹਾਲਤ ਵਿਚ ਕੋਈ ਤਬਦੀਲੀ ਨਾ ਕਰ ਸਕਿਆ।

ਪ੍ਰਤਾਪ ਨੇ ਮਾਨ ਸਿੰਘ ਅਤੇ ਜਗਨ ਨਾਥ ਕਛਵਾਹੇ ਦੇ ਹਮਲਿਆਂ ਦਾ ਬਦਲਾ ਲੈਣ ਲਈ ਆਂਬੇਰ ਦੇ ਇਲਾਕੇ ਉੱਤੇ ਹਮਲਾ ਕੀਤਾ ਅਤੇ ਇਕ ਧਨੀ ਕਸਬੇ ਮਾਲਪੁਰੇ ਉੱਤੇ ਹਮਲਾ ਕਰ ਕੇ, ਉਹਨੂੰ ਲੁੱਟ ਕੇ ਤਬਾਹ ਕਰ ਦਿੱਤਾ। ਉਹਨੇ ਅਕਬਰ ਦੇ ਅਧੀਨ ਹੋ ਚੁੱਕੇ ਬਾਂਸਵਾੜਾ ਤੇ ਡੂੰਗਰਪੁਰ ਨੂੰ ਆਜ਼ਾਦ ਕਰਵਾ ਲਿਆ।

ਪ੍ਰਤਾਪ ਆਸ ਪਾਸ ਦੇ ਰਾਜਾਂ ਨੂੰ ਆਪਣੇ ਨਾਲ ਰੱਖਣ ਲਈ ਨਿਰੰਤਰ ਯਤਨ ਕਰਦਾ ਰਿਹਾ। ਜਿਹੜੇ ਤਾਂ ਨਰਮੀ ਨਾਲ ਉਹਦੇ ਨਾਲ ਆ ਸਕਦੇ ਸਨ, ਉਹਨਾਂ ਨਾਲ ਨਰਮੀ ਵਰਤੀ ਤੇ ਜਿਹੜੇ ਸਖ਼ਤੀ ਨਾਲ ਕਾਬੂ ਆਉਣ ਵਾਲੇ ਸਨ, ਉਹਨਾਂ ਨਾਲ ਸਖ਼ਤੀ

ਵੀ ਵਰਤੀ ਤੇ ਸਜ਼ਾ ਦੇਣ ਦੀ ਨੀਤੀ ਅਪਣਾਈ । ਯੁੱਧ ਦੇ ਦਿਨਾਂ ਵਿਚ ਉਹਨੇ ਅਕਬਰ ਦੇ ਵਿਰੁੱਧ ਸਿਰੋਹੀ, ਈਡਰ, ਬੂੰਦੀ, ਜਾਲੌਰ ਅਤੇ ਨਾਡੋਲ ਦੀ ਮਦਦ ਲਈ ਸੀ ਤੇ ਹੁਣ ਥੋੜ੍ਹੀ ਜਿਹੀ ਵਿਹਲ ਮਿਲਣ ਉੱਤੇ ਉਹਨੇ ਡੂੰਗਰਪੁਰ ਅਤੇ ਬਾਂਸਵਾੜਾ ਨੂੰ ਮੁਗਲਾਂ ਤੋਂ ਆਜ਼ਾਦ ਕਰਵਾ ਦਿੱਤਾ। ਇਹਤੋਂ ਇਹ ਗੱਲ ਸਪੱਸ਼ਟ ਹੈ ਕਿ ਉਹ ਆਪਣੇ ਆਸ ਪਾਸ ਸੁਖਾਵਾਂ ਵਾਤਾਵਰਣ ਬਣਾਈ ਰਖਣ ਦੀ ਲੋੜ ਨੂੰ ਸ਼ਿੱਦਤ ਨਾਲ ਮਹਿਸੂਸ ਕਰਦਾ ਸੀ। ਅਗਵਾਈ ਦੇਣ ਦੇ ਉਹਦੇ ਵਿਚ ਅਜਿਹੇ ਗੁਣ ਸਨ ਕਿ ਆਪਣੇ ਰਾਜ ਤੋਂ ਬਾਹਰ ਵੀ ਉਹਨੇ ਅਕਬਰ ਵਰਗੇ ਸ਼ਕਤੀਸ਼ਾਲੀ ਬਾਦਸ਼ਾਹ ਵਿਰੁੱਧ ਹਥਿਆਰ ਚੁੱਕਣ ਦੀ ਭਾਵਨਾ ਲੋਕਾਂ ਵਿਚ ਭਰ ਦਿੱਤੀ ਸੀ । ਇਹਨਾਂ ਸਾਰੇ ਰਾਜਾ ਸਾਹਮਣੇ ਉਹਨੇ ਇਕ ਮੰਤਵ ਰਖਿਆ ਤੇ ਉਹਦੀ ਪੂਰਤੀ ਲਈ ਉਹਨਾਂ ਵਿਚਕਾਰ ਏਕਤਾ ਕਾਇਮ ਕੀਤੀ । ਇਵੇਂ ਪ੍ਰਤਾਪ ਨੇ ਰਾਜਪੂਤਾਨੇ ਦੀ ਏਕਤਾ ਦਾ ਇਕ ਨਵਾਂ ਸੁਨੇਹਾ ਦਿੱਤਾ । ਜੇ ਉਹਤੋਂ ਬਾਅਦ ਵੀ ਏਕਤਾ ਦੇ ਇਸ ਪਾਠ ਨੂੰ ਯਾਦ ਰਖਿਆ ਜਾਂਦਾ ਤਾਂ ਰਾਜਸਥਾਨ ਦਾ ਇਤਿਹਾਸ ਕੁਝ ਹੋਰ ਹੀ ਹੋਣਾ ਸੀ ।

ਮੇਵਾੜ ਨੂੰ ਅਨੇਕ ਵਰ੍ਹਿਆਂ ਬਾਅਦ ਸ਼ਾਂਤੀ ਮਿਲੀ ਸੀ । ਉਥੋਂ ਦੇ ਲੋਕਾਂ ਨੂੰ ਯੁੱਧ ਦੇ ਕਸ਼ਟਦਾਇਕ ਤੇ ਤਬਾਹਕਾਰ ਨਤੀਜਿਆਂ ਤੋਂ ਕੁਝ ਹੱਦ ਤੱਕ ਛੁਟਕਾਰਾ ਪਾਉਣ ਦੀ ਸੰਭਾਵਨਾ ਪ੍ਰਾਪਤ ਹੋਈ ਸੀ ।

ਪ੍ਰਤਾਪ ਨੇ ਸਭ ਤੋਂ ਪਹਿਲਾਂ ਉਸ ਪ੍ਰਦੇਸ਼ ਵੱਲ ਧਿਆਨ ਦਿੱਤਾ ਜੀਹਨੂੰ ਉਹਨੇ ਦੁਸ਼ਮਣ ਦੇ ਕਬਜ਼ੇ ਹੇਠ ਜਾਣ ਤੋਂ ਪਹਿਲਾਂ ਹੀ ਉਜਾੜ ਦਿੱਤਾ ਸੀ । ਦੂਜਾ, ਹਮਲੇ ਦੀ ਸੰਭਾਵਨਾ ਕਿਉਂਕਿ ਅਜੇ ਪੂਰੀ ਤਰ੍ਹਾਂ ਖ਼ਤਮ ਨਹੀਂ ਸੀ ਹੋਈ, ਇਸ ਲਈ ਪ੍ਰਤਾਪ ਨੇ ਇਕ ਨਵੀਂ ਰਾਜਧਾਨੀ ਕਾਇਮ ਕੀਤੀ । ਸਹਾੜਾ ਜ਼ਿਲੇ ਦਾ ਪਰਬਤੀ ਛੱਪਨ ਇਲਾਕਾ ਚਾਵੰਡੀਆ ਤੋਂ ਜਿੱਤਿਆ ਗਿਆ ਅਤੇ ਚਾਵੰਡ ਪਿੰਡ, ਜੋ ਚਾਰੇ ਪਾਸਿਓਂ ਉੱਚੀਆ-ਉੱਚੀਆਂ ਪਰਬਤ-ਮਾਲਾਵਾਂ, ਸੰਘਣੇ ਜੰਗਲਾਂ ਤੇ ਪਰਬਤੀ ਨਾਲਿਆਂ ਨਾਲ ਘਿਰਿਆ ਹੋਇਆ ਸੀ, ਨੂੰ ਰਾਜਧਾਨੀ ਲਈ ਚੁਣਿਆ ਗਿਆ । ਚਾਵੰਡ ਦੇ ਨੇੜੇ ਖੇਤੀ ਲਈ ਕਾਫੀ ਜ਼ਮੀਨ ਸੀ ਅਤੇ ਜੰਗਲੀ ਜ਼ਮੀਨ ਵੀ ਸੀ । ਇਸ ਤਰ੍ਹਾਂ ਇਹ ਥਾਂ ਯੁੱਧ ਦੀਆਂ ਹਾਲਤਾਂ ਵਿਚ ਵੀ ਅਤੇ ਸ਼ਾਂਤੀ ਦੀਆਂ ਹਾਲਤਾਂ ਵਿਚ ਵੀ ਅਨੁਕੂਲ ਸੀ । ਇਸੇ ਤਰ੍ਹਾਂ ਇਹ ਮੇਵਾੜ ਦੇ ਮਿੱਤਰਾਂ ਦੇ ਨੇੜੇ ਅਤੇ ਮੁਗਲਾਂ ਦੀ ਪਹੁੰਚ ਤੋਂ ਦੂਰ ਸੀ । ਮੇਵਾੜੀ ਸੱਤਾ ਦੇ ਕੇਂਦਰ ਦੇ ਰੂਪ ਵਿਚ ਚਾਵੰਡ ਜਿਹੀ ਥਾਂ ਦੀ ਚੋਣ ਪ੍ਰਤਾਪ ਦੀ ਦੂਰ-ਦ੍ਰਿਸ਼ਟੀ ਨੂੰ ਦਰਸਾਉਂਦੀ ਹੈ । ਉਦੈਪੁਰ ਨਗਰ ਦੀ ਵੀ ਆਬਾਦੀ ਵਧਾਈ ਗਈ ਜੋ ਹਮਲੇ ਕਾਰਨ ਅੱਧਾ ਹੀ ਵੱਸ ਸਕਿਆ ਸੀ । ਪਰ ਇਸ ਨਗਰ ਵਿਚ ਰਹਿਣਾ ਸੁਰੱਖਿਅਤ ਨਹੀਂ ਸੀ ਕਿਉਂਕਿ ਇਥੇ ਬਹੁਤ ਆਸਾਨੀ ਨਾਲ ਪਹੁੰਚਿਆ ਜਾ ਸਕਦਾ ਸੀ । ਸ਼ਾਂਤਮਈ ਪ੍ਰਸ਼ਾਸਨ ਦੀ ਦ੍ਰਿਸ਼ਟੀ ਤੋਂ ਕੁੰਭਲਗੜ ਜਾਂ ਗੋਗੂੰਦਾ ਠੀਕ ਨਹੀਂ ਸੀ । ਚਾਵੰਡ ਵਿਚ ਮਹਾਰਾਣਾ ਨੇ ਆਪਣੇ ਲਈ ਛੋਟੇ-ਛੋਟੇ ਮਹੱਲ ਬਣਵਾਏ, ਰਿਹਾਇਸ਼ੀ ਬਸਤੀਆਂ ਵੀ ਬਣਨ ਲੱਗ ਪਈਆਂ । ਪ੍ਰਤਾਪ ਨੇ ਉੱਥੇ ਚਾਮੁੰਡਾ ਮਾਤਾ ਦਾ ਮੰਦਿਰ ਵੀ ਬਣਵਾਇਆ । 1585 ਤੋਂ 1615 ਤੱਕ ਚਾਵੰਡਾ ਹੀ ਮੇਵਾੜ ਦੀ ਰਾਜਧਾਨੀ ਰਿਹਾ ।

ਜਿਨ੍ਹਾਂ ਸਾਮੰਤਾਂ ਅਤੇ ਸਰਦਾਰਾਂ ਨੇ ਯੁੱਧ ਵਿਚ ਬੇਮਿਸਾਲ ਬਹਾਦੁਰੀ ਵਿਖਾਈ ਸੀ,

ਪ੍ਰਤਾਪ ਨੇ ਉਹਨਾਂ ਨੂੰ ਵੱਡੇ-ਵੱਡੇ ਅਹੁਦੇ ਦਿੱਤੇ ਅਤੇ ਉਹਨਾਂ ਨੂੰ ਵੱਡੀਆਂ-ਵੱਡੀਆਂ ਜਗੀਰਾਂ ਨਾਲ ਨਿਵਾਜ਼ਿਆ। ਜਾਗੀਰੀ-ਵਿਵਸਥਾ ਅਤੇ ਭੂਮੀ-ਪ੍ਰਬੰਧ ਵਿਚ ਨਵੇਂ ਸਿਰਿਓਂ ਸੁਧਾਰ ਕੀਤੇ ਗਏ ਤੇ ਪੁਰਾਣੇ ਸੰਬੰਧਾਂ ਨੂੰ ਹੋਰ ਮਜ਼ਬੂਤ ਕੀਤਾ ਗਿਆ।

ਹੌਲੀ-ਹੌਲੀ ਸਾਰੇ ਰਾਜ ਵਿਚ ਸ਼ਾਂਤੀ ਅਤੇ ਵਿਵਸਥਾ ਬਹਾਲ ਹੋ ਗਈਆਂ। ਇਸਤਰੀਆਂ ਅਤੇ ਬੱਚੇ ਬਿਨਾਂ ਕਿਸੇ ਡਰ-ਭੈ ਦੇ ਘੁੰਮਣ ਫਿਰਨ ਲੱਗ ਪਏ। ਮਹਾਰਾਣਾ ਕਿਸੇ ਨੂੰ ਬਿਨਾਂ ਕਾਰਨ ਸਜ਼ਾ ਨਹੀਂ ਸੀ ਦਿੰਦਾ। ਲੋਕ ਫੇਰ ਆਪਣੇ ਕੰਮਾਂ ਕਾਰਾਂ ਵਿਚ ਲੱਗ ਗਏ।

ਖੇਤੀ ਦੇ ਵਿਕਾਸ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ। ਉਜੜੇ ਖੇਤ ਫੇਰ ਲਹਿਰਾਉਣ ਲੱਗ ਪਏ। ਮੇਵਾੜ ਦੀ ਧਰਤੀ ਨੂੰ ਰੁੱਖਾਂ ਨੇ ਇਕ ਵਾਰ ਫੇਰ ਢੱਕ ਲਿਆ। ਦੁੱਧ-ਦਹੀਂ ਦੀ ਕੋਈ ਘਾਟ ਨਾ ਰਹੀ। ਵਿਦਿਆ ਤੇ ਲੋਕਾਂ ਦੀ ਸਿਹਤ ਵੱਲ ਵੀ ਧਿਆਨ ਦਿੱਤਾ ਗਿਆ। ਇਸ ਸਭ ਕਾਸੇ ਸਦਕਾ ਵਪਾਰ ਤੇ ਕਿੱਤਿਆਂ ਵਿਚ ਉੱਨਤੀ ਹੋਈ। ਉਹਨਾਂ ਥਾਵਾਂ ਨੂੰ ਫੇਰ ਵਸਾਉਣਾ ਸ਼ੁਰੂ ਕਰ ਦਿੱਤਾ ਗਿਆ ਜਿਨ੍ਹਾਂ ਨੂੰ ਮਹਾਰਾਣਾ ਦੇ ਹੁਕਮ ਅਨੁਸਾਰ ਖ਼ਾਲੀ ਕਰ ਦਿੱਤਾ ਗਿਆ ਸੀ ਤੇ ਜਿਨ੍ਹਾਂ ਨੂੰ ਦੁਸ਼ਮਣਾਂ ਨੇ ਬਹੁਤ ਨੁਕਸਾਨ ਪੁਚਾਇਆ ਸੀ। ਸਾਰੇ ਪਾਸੇ ਫੇਰ ਖ਼ੁਸ਼ਹਾਲੀ ਦਾ ਬੋਲਬਾਲਾ ਹੋ ਗਿਆ। ਮੇਵਾੜ ਨੇ ਇਕ ਵਾਰ ਫੇਰ ਚੈਨ ਦਾ ਸਾਹ ਲਿਆ।

ਜੇ ਮਹਾਰਾਣਾ ਨੂੰ ਯੁੱਧ ਤੋਂ ਵਿਹਲ ਨਾ ਮਿਲਦੀ ਤਾਂ ਉਹਦੀ ਸ਼ਖ਼ਸੀਅਤ ਦੇ ਰਚਨਾਤਮਕ ਪੱਖ ਦਾ ਪਤਾ ਹੀ ਨਹੀਂ ਸੀ ਲੱਗਣਾ। ਇਸ ਸਮੇਂ ਦੌਰਾਨ ਪਤਾ ਲੱਗਾ ਕਿ ਉਹ ਯੁੱਧ ਸਮੇਂ ਜਿੰਨਾ ਸੁਯੋਗ ਨੇਤਾ ਸੀ, ਅਮਨ ਦੇ ਸਮੇਂ ਵਿਚ ਵੀ ਓਨਾ ਹੀ ਸੁਯੋਗ ਨੇਤਾ ਸੀ। ਇਵੇਂ ਪ੍ਰਤਾਪ ਦੇ ਰਾਜ-ਕਾਲ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਉਹਨੇ ਬਾਰਾਂ ਵਰ੍ਹੇ ਲੜਨ ਵਿਚ ਬਿਤਾਏ ਤੇ ਬਾਰਾਂ ਵਰ੍ਹੇ ਆਪਣੀ ਮਾਤਭੂਮੀ ਦੀ ਸੇਵਾ ਕੀਤੀ।

"ਵੀਰ ਵਿਨੋਦ" ਵਿਚ ਮਹਾਰਾਣਾ ਪ੍ਰਤਾਪ ਦੇ ਪਰਿਵਾਰ ਬਾਰੇ ਲਿਖਿਆ ਹੈ :

"ਮਹਾਰਾਣਾ ਦੇ ਪੁੱਤਰ ਭਾਵ ਮਹਾ ਰਾਜਕੁਮਾਰ ਇਹ ਸਨ : ਮਹਾਰਾਣੀ ਅਜਬਾਂਦੇ ਪੰਵਾਰ ਦੀ ਕੁੱਖੋਂ ਅਮਰ ਸਿੰਘ ਤੇ ਭਗਵਾਨਦਾਸ; ਮਹਾਰਾਣੀ ਸੋਲੰਖਿਣੀ ਪੂਰਬਾਈ ਦੀ ਕੁੱਖੋਂ ਸਹਿਸਾ ਤੇ ਗੋਪਾਲ; ਮਹਾਰਾਣੀ ਚੰਪਾਬਾਈ ਝਾਲੀ ਦੀ ਕੁੱਖੋਂ ਕਚਰਾ, ਸਾਂਵਲਦਾਸ ਤੇ ਦੁਰਜਨ ਸਿੰਘ; ਮਹਾਰਾਣੀ ਜਸੋਦਾਬਾਈ ਚੌਹਾਨ ਦੀ ਕੁੱਖੋਂ ਕਲਿਆਣ ਦਾਸ; ਮਹਾਰਾਣੀ ਫੂਲਬਾਈ ਰਾਠੌੜ ਦੀ ਕੁੱਖੋਂ ਚਾਂਦਾ ਤੇ ਸ਼ੈਖਾ; ਮਹਾਰਾਣੀ ਸਹਿਮਤੀ ਬਾਈ ਹਾੜੀ ਦੀ ਕੁੱਖੋਂ ਪੂਰਾ; ਮਹਾਰਾਣੀ ਖੀਚਣ ਆਸਾਬਾਈ ਦੀ ਕੁੱਖੋਂ ਹਾਥੀ ਤੇ ਰਾਮ ਸਿੰਘ; ਮਹਾਰਾਣੀ ਆਲਮਦੇਵਾਈ ਚੌਹਾਨ ਦੀ ਕੁੱਖੋਂ ਜਸਵੰਤ ਸਿੰਘ; ਮਹਾਰਾਣੀ ਰਤਨਾਵਤੀ ਬਾਈ ਪ੍ਰਮਾਰ ਦੀ ਕੁੱਖੋਂ ਮਾਨਾ, ਮਹਾਰਾਣੀ ਅਮਰਬਾਈ ਰਾਠੌੜ ਦੀ ਕੁੱਖੋਂ ਨਾਥਾ ਅਤੇ ਮਹਾਰਾਣੀ ਲਖਾਬਾਈ ਰਾਠੌੜ ਦੀ ਕੁੱਖੋਂ ਰਾਇਭਾਣ।"

ਚਾਵੰਡ ਵਿਚ 19 ਜਨਵਰੀ 1597 ਨੂੰ 57 ਵਰ੍ਹਿਆਂ ਦੀ ਛੋਟੀ ਉਮਰ ਵਿਚ ਪ੍ਰਤਾਪ ਵਿਛੋੜਾ ਦੇ ਗਿਆ।

ਮਹਾਰਾਣਾ ਦੀ ਮੌਤ ਕਿਸ ਬੀਮਾਰੀ ਨਾਲ ਹੋਈ ਇਹਦੇ ਬਾਰੇ ਕੋਈ ਪੱਕੀ ਸੂਚਨਾ ਪ੍ਰਾਪਤ ਨਹੀਂ ਹੈ। ਤਾਂ ਵੀ ਇਹ ਪ੍ਰਸਿੱਧ ਹੈ ਕਿ ਸ਼ੇਰ ਦਾ ਸ਼ਿਕਾਰ ਕਰਨ ਵੇਲੇ ਉਹਨੇ ਕਮਾਨ ਏਨੇਂ ਜ਼ੋਰ ਦੀ ਖਿੱਚੀ ਸੀ ਕਿ ਅੰਗ ਮੋੜਦੇ ਸਮੇਂ ਆਂਦਰਾਂ ਵਿਚ ਕੋਈ ਨੁਕਸ ਪੈ ਗਿਆ ਤੇ ਇਹੀ ਨੁਕਸ ਉਹਦੀ ਮੌਤ ਦਾ ਕਾਰਨ ਬਣ ਗਿਆ।

"ਮਹਾਰਾਣਾ ਯਸ਼ ਪ੍ਰਕਾਸ਼" ਵਿਚ ਲਿਖਿਆ ਹੈ ਕਿ "ਰੱਬ ਦੀ ਲੀਲਾ ਨਿਆਰੀ ਹੈ। ਜਿਹੜਾ ਯੋਧਾ ਮੁਸਲਮਾਨਾਂ ਨਾਲ ਅਨੇਕ ਲੜਾਈਆਂ ਲੜਦਿਆਂ ਜ਼ਖ਼ਮੀ ਨਾ ਹੋਇਆ ਤੇ ਜਿਹੜਾ ਆਪਣੀ ਤਲਵਾਰ ਨਾਲ ਅਨੇਕ ਯੋਧਿਆਂ ਨੂੰ ਪਾਰ ਬੁਲਾਉਂਦਾ ਰਿਹਾ, ਉਹੀ ਯੋਧਾ ਕਮਾਨ ਖਿੱਚਣ ਨਾਲ ਬਿਮਾਰ ਹੋ ਕੇ ਇਸ ਦੁਨੀਆਂ ਤੋਂ ਸਦਾ ਲਈ ਤੁਰ ਗਿਆ।"

ਅਸਲ ਵਿਚ ਇਹ ਇਕ ਵਿਅੰਗ ਹੀ ਸੀ ਕਿ ਜਿਹੜੇ ਯੋਧਾ ਨੇ ਆਪਣਾ ਬਹੁਤਾ ਜੀਵਨ ਜੰਗੇ-ਮੈਦਾਨ ਵਿਚ ਬਿਤਾਇਆ ਸੀ ਉਹ ਲੜਦਿਆਂ ਨਹੀਂ, ਸਗੋਂ ਸ਼ਿਕਾਰ ਖੇਡਦੇ ਸਮੇਂ ਬਿਮਾਰ ਹੋ ਕੇ ਮਰਿਆ।

ਚਾਵੰਡ ਤੋਂ ਤਕਰੀਬਨ ਡੇਢ ਮੀਲ ਦੂਰ ਬੰਡੋਲੀ ਪਿੰਡ ਦੇ ਨੇੜੇ ਵਗਣ ਵਾਲ ਇਕ ਛੋਟੇ ਜਿਹੇ ਨਾਲੇ ਦੇ ਤੱਟ ਉੱਤੇ ਉਸ ਮਹਾਪੁਰਸ਼ ਦਾ ਸਸਕਾਰ ਕੀਤਾ ਗਿਆ। ਉੱਥੇ ਉਹਦੀ ਯਾਦ ਵਿਚ ਅੱਠ ਖੰਭਿਆਂ ਵਾਲੀ ਇਕ ਨਿੱਕੀ ਜਿਹੀ ਛੱਤਰੀ ਬਣੀ ਹੋਈ ਹੈ।

ਪ੍ਰਤਾਪ ਦਾ ਜੀਵਨ ਅਜਿਹਾ ਸੀ ਕਿ ਦੁਸ਼ਮਣ ਵੀ ਉਹਦਾ ਆਦਰ ਕਰਦਾ ਸੀ। "ਵੀਰ ਵਿਨੋਦ" ਦੇ ਅਨੁਸਾਰ, "ਬਾਦਸ਼ਾਹ ਅਕਬਰ ਮਹਾਰਾਣਾ ਪ੍ਰਤਾਪ ਸਿੰਘ ਦੀ ਮੌਤ ਦੀ ਖ਼ਬਰ ਸੁਣ ਕੇ ਬਹੁਤ ਫਿਕਰ ਤੇ ਹੈਰਾਨੀ ਨਾਲ ਚੁੱਪ ਹੀ ਰਿਹਾ ਸੀ। ਇਹ ਵੇਖ ਕੇ ਦਰਬਾਰੀਆਂ ਨੂੰ ਬਹੁਤ ਹੈਰਾਨੀ ਹੋਈ ਕਿ ਮਹਾਰਾਣਾ ਪ੍ਰਤਾਪ ਦੀ ਮੌਤ ਦੀ ਖ਼ਬਰ ਸੁਣ ਕੇ ਅਕਬਰ ਨੂੰ ਖ਼ੁਸ਼ ਹੋਣਾ ਚਾਹੀਦਾ ਹੈ, ਨਾ ਕਿ ਉਦਾਸ। ਉਸ ਸਮੇਂ ਇਕ ਭੱਟ ਦੁਰਸਾ ਆੜਾ ਨੇ ਮਾਰਵਾੜੀ ਭਾਸ਼ਾ ਵਿਚ ਇਕ ਛੰਦ ਲਿਖਿਆ। ਇਹਦੇ ਬਾਰੇ ਸੁਣ ਕੇ ਬਾਦਸ਼ਾਹ ਨੇ ਦੁਰਸਾ ਨੂੰ ਬੁਲਾਇਆ ਤੇ ਇਹ ਛੰਦ ਸੁਣਿਆ। ਲੋਕਾਂ ਨੇ ਸੋਚਿਆ ਕਿ ਬਾਦਸ਼ਾਹ ਉਹਦੇ ਨਾਲ ਸਖ਼ਤ ਨਾਰਾਜ਼ ਹੋਵੇਗਾ, ਪਰ ਅਕਬਰ ਨੇ ਉਹਨੂੰ ਇਨਾਮ ਦੇ ਕੇ ਕਿਹਾ ਕਿ ਇਸ ਭੱਟ ਨੇ ਪ੍ਰਤਾਪ ਸਿੰਘ ਦੀ ਮੌਤ ਉੱਤੇ ਮੇਰੀ ਉਦਾਸੀ ਦੇ ਕਾਰਨ ਨੂੰ ਸਪੱਸ਼ਟ ਕਰ ਦਿੱਤਾ ਹੈ। ਛੰਦ ਇਸ ਪ੍ਰਕਾਰ ਸੀ :

ਅਛ ਲੇਗੋ ਅਣ ਦਾਗ, ਪਾਘ ਲੇਗੋ ਅਣ ਨਾਮੀ।
ਗੋ ਆੜਾ ਗੜਵਾਇ, ਜਿਕੋ ਬਹਿਤੋ ਘੁਰ ਬਾਮੀ ॥
ਨਵ ਰੋਜੇ ਨਹਿ ਗਯੋ, ਨਗੋ ਆਤਸ਼ ਨਵੱਲੀ।
ਨ ਗੋ ਝਰੋਖਾ ਹੇਠ, ਜੇਥ ਦੁਨਿਆਣ ਦਹੱਲੀ ॥
ਗਹਿਲੋਤ ਰਾਣ ਜੀਤੀ ਗਯੋ, ਦਸਣ ਸੂੰਦ ਰਸਨਾਂ ਛਮੀ।
ਨੀਸ਼ਾਸ ਮੂਕ ਭਰੀਆ ਨਯਣ, ਤੋ ਮ੍ਰਿਤ ਸ਼ਾਹ ਪ੍ਰਤਾਪ ਸੀ ॥

ਭਾਵ ਆਪਣੇ ਘੋੜਿਆਂ ਨੂੰ ਦਾਗ ਨਾ ਲਵਾਇਆ (ਬਾਦਸ਼ਾਹੀ ਦਸਤੂਰ ਇਹ ਸੀ ਕਿ ਸ਼ਾਹੀ ਫ਼ੌਜ ਦੇ ਘੋੜਿਆਂ ਦੀ ਪੁੱਠ ਉੱਤੇ ਦਾਗ ਲਾਇਆ ਜਾਂਦਾ ਸੀ।), ਆਪਣੇ

ਸਿਰ ਨੂੰ ਕਿਸੇ ਸਾਹਮਣੇ ਨਾ ਝੁਕਾਇਆ; ਅਦਾਵਤ ਰਖਣ ਵਾਲਿਆਂ ਉੱਤੇ ਵਿਅੰਗ ਕੱਸਣ ਵਾਲੀ ਕਵਿਤਾ ਗੰਵਾਉਂਦਾ ਰਿਹਾ; ਉਹ ਹਿੰਦੁਸਤਾਨ ਦੇ ਭਾਰ ਦੀ ਗੱਡੀ ਨੂੰ ਖੱਬੇ ਪਾਸਿਓਂ ਖਿੱਚਣ ਵਾਲਾ ਸੀ (ਬਹਾਦਰ ਰਾਜਪੂਤਾਂ ਬਾਰੇ ਇੰਜ ਕਿਹਾ ਜਾਂਦਾ ਹੈ), ਉਹ ਨੌਰੋਜ ਦੇ ਜਲਸੇ ਵਿਚ ਕਦੇ ਨਾ ਗਿਆ, ਸ਼ਾਹੀ ਡੇਰਿਆਂ ਵਿਚ ਕਦੇ ਨਾ ਗਿਆ, ਅਜਿਹੇ ਝਰੋਖੇ ਥੱਲਿਓਂ ਨਾ ਲੰਘਿਆ ਜੀਹਦਾ ਦੁਨੀਆਂ ਉੱਤੇ ਰੁਹਬ ਸੀ। ਅਜਿਹਾ ਰਾਣਾ ਪ੍ਰਤਾਪ ਸਿੰਘ ਫਤਹਿ ਦੇ ਝੰਡੇ ਲਹਿਰਾਉਂਦਾ ਗਿਆ ਹੈ, ਜੀਹਦੀ ਮੌਤ ਦੀ ਖ਼ਬਰ ਸੁਣ ਕੇ ਬਾਦਸ਼ਾਹ ਨੇ ਜ਼ਬਾਨ ਦੰਦਾਂ ਹੇਠ ਲੈ ਲਈ ਹੈ ਤੇ ਠੰਡਾ ਸਾਹ ਲੈ ਕੇ ਅੱਖਾਂ ਵਿਚ ਪਾਣੀ ਭਰ ਲਿਆ ਹੈ। ਹੇ ਪ੍ਰਤਾਪ ਤੇਰੀ ਮੌਤ ਕਰਕੇ ਇੰਜ ਹੋਇਆ ਹੈ।"
("ਵੀਰ ਵਿਨੋਦ", ਪੰਨੇ 215-216)

# 10. ਕੁਝ ਗ਼ਲਤ ਧਾਰਨਾਵਾਂ

ਪ੍ਰਤਾਪ ਦੀ ਇਹ ਸੰਖੇਪ ਰੂਪ ਵਿਚ ਪੇਸ਼ ਕੀਤੀ ਗਈ ਜੀਵਨ-ਕਹਾਣੀ ਨੂੰ ਸਮਾਪਤ ਕਰਨ ਤੋਂ ਪਹਿਲਾਂ ਉਹਦੇ ਬਾਰੇ ਪ੍ਰਚਲਿਤ ਕੁਝ ਗ਼ਲਤ ਧਾਰਨਾਵਾਂ ਨੂੰ ਦੂਰ ਕਰਨ ਦੀ ਬਹੁਤ ਲੋੜ ਹੈ। ਇਹਨਾਂ ਗ਼ਲਤ ਧਾਰਨਾਵਾਂ ਕਰਕੇ ਅੱਜ ਵੀ ਅਜਿਹੇ ਵੇਰਵੇ ਪਾਠ-ਪੁਸਤਕਾਂ ਵਿਚ ਮਿਲਦੇ ਹਨ ਜਿਨ੍ਹਾਂ ਦਾ ਅਸਲ ਘਟਨਾਵਾਂ ਨਾਲ ਕੋਈ ਸੰਬੰਧ ਨਹੀਂ ਹੈ।

## ਮਹਾਰਾਣਾ ਦੀ ਸਹੁੰ

ਕਰਨਲ ਟਾਡ ਨੇ ਲਿਖਿਆ ਹੈ ਕਿ "ਚਿਤੌੜ ਦੇ ਉਜੜਨ ਤੋਂ ਬਾਅਦ, ਜੀਹਦਾ ਚਿਤਰਣ ਭੱਟਾਂ ਨੇ 'ਸ਼ਿੰਗਾਰ ਤੇ ਗਹਿਣਿਆਂ ਤੋਂ ਬਿਨਾਂ ਵਿਧਵਾ' ਦੇ ਰੂਪ ਵਿਚ ਕੀਤਾ ਹੈ, ਪ੍ਰਤਾਪ ਨੇ ਇਹ ਫ਼ੈਸਲਾ ਕੀਤਾ ਕਿ ਜਦੋਂ ਤੱਕ ਮੈਂ ਚਿਤੌੜ ਮੁੜ ਪ੍ਰਾਪਤ ਨਹੀਂ ਕਰ ਲੈਂਦਾ ਉਦੋਂ ਤੱਕ ਮੈਂ ਤੇ ਮੇਰੇ ਉਤਰਾਧਿਕਾਰੀ ਐਸ਼ ਤੇ ਆਰਾਮ ਤੋਂ ਦੂਰ ਰਹਾਂਗੇ। ਉਹ ਸੋਨੇ-ਚਾਂਦੀ ਦੇ ਭਾਂਡਿਆਂ ਦੀ ਥਾਂ ਪਤਲਾਂ ਵਰਤਣ ਲੱਗ ਪਏ, ਘਾਹ-ਫੂਸ ਦੇ ਬਿਸਤਰੇ ਵਰਤੇ ਜਾਣ ਲਗ ਪਏ, ਦਾੜ੍ਹੀ-ਮੁੰਨਵਾਉਣੀ ਬੰਦ ਕਰ ਦਿੱਤੀ ਗਈ। ਆਪਣੇ ਦੁਰਭਾਗ ਦੀ ਪੀੜ ਨੂੰ ਤਾਜ਼ਾ ਰੱਖਣ ਲਈ, ਚਿਤੌੜ ਨੂੰ ਮੁੜ ਪ੍ਰਾਪਤ ਕਰਨ ਵਾਸਤੇ ਜੋਸ਼ ਪ੍ਰਾਪਤ ਕਰਨ ਲਈ ਰਾਣਾ ਨੇ ਹੁਕਮ ਦਿੱਤਾ ਕਿ ਸੰਗਰਾਮ ਅਤੇ ਸ਼ੋਭਾ-ਯਾਤਰਾ ਵਿਚ ਜਿਹੜਾ ਨਗਾਰਾ ਸਭ ਤੋਂ ਅੱਗੇ ਰਹਿੰਦਾ ਸੀ, ਹੁਣ ਸਭ ਤੋਂ ਪਿੱਛੇ ਰਿਹਾ ਕਰੇਗਾ। ਮੇਵਾੜ ਦੀ ਹਾਰ ਤੇ ਨਿਰਾਦਰੀ ਦਾ ਇਹ ਅੰਤਿਮ ਚਿੰਨ੍ਹ ਅਜੇ ਤੱਕ ਮੌਜੂਦ ਹੈ। ਦਾੜ੍ਹੀ ਨੂੰ ਹੁਣ ਵੀ ਕੈਂਚੀ ਨਹੀਂ ਲਾਈ ਜਾਂਦੀ। ਭਾਵੇਂ ਉਸ ਦੇਸ਼ ਭਗਤ ਸਾਸਕ ਦੇ ਹੁਕਮ ਨੂੰ ਧੋਖੇ ਨਾਲ ਨਿਰਾਰਥਕ ਕਰ ਦਿੱਤਾ ਗਿਆ, ਪਰ ਪ੍ਰਤੀਕ ਰੂਪ ਵਿਚ ਉਹਦੀ ਅੱਜ ਵੀ ਪਾਲਣਾ ਕੀਤੀ ਜਾਂਦੀ ਹੈ। ਰਾਣਾ ਪ੍ਰਤਾਪ ਦੇ ਉਤਰਾਧਿਕਾਰੀ ਸੋਨੇ-ਚਾਂਦੀ ਦੇ ਭਾਂਡਿਆਂ ਵਿਚ ਖਾਂਦੇ ਹਨ ਅਤੇ ਨਰਮ ਬਿਸਤਰਿਆਂ ਉੱਤੇ ਸੌਂਦੇ ਹਨ, ਪਰ ਫੇਰ ਵੀ ਭਾਂਡਿਆਂ ਦੇ ਹੇਠਾਂ ਪੱਤੇ ਰਖੇ ਜਾਂਦੇ ਹਨ ਅਤੇ ਬਿਸਤਰੇ ਦੇ ਹੇਠਾਂ ਘਾਹ-ਫੂਸ ਵਿਛਾਇਆ ਜਾਂਦਾ ਹੈ।" ("ਐਨਲਜ਼ ਐਂਡ ਐਨਟੀਕਿਵਟੀਜ਼ ਆਫ਼ ਰਾਜਿਸਥਾਨ", ਪੰਨੇ 265-266, 1914)

ਇਸ ਤਰ੍ਹਾਂ ਦੀ ਗੌਰਵ-ਗਾਥਾ ਨੂੰ ਬਹੁਤਾ ਫੋਲਣ ਦੀ ਲੋੜ ਨਹੀਂ ਹੈ। ਮਹਾਰਾਣਾ ਪ੍ਰਤਾਪ ਅਤੇ ਮੇਵਾੜ ਦੇ ਹੋਰ ਸ਼ਾਸਕਾਂ ਨੇ ਬਹਾਦਰੀ, ਬਲੀਦਾਨ ਤੇ ਤਿਆਗ ਦੇ ਅਜਿਹੇ ਪ੍ਰੇਰਨਾਮਈ ਆਦਰਸ਼ ਪੇਸ਼ ਕੀਤੇ ਹਨ ਕਿ ਉਹਨਾਂ ਦੀ ਜੀਵਨ-ਕਹਾਣੀ ਉੱਤੇ ਅਜਿਹਾ ਮੁਲੰਮਾ ਚੜ੍ਹਾਉਣ ਦੀ ਲੋੜ ਨਹੀਂ ਰਹਿ ਜਾਂਦੀ। ਇਹ ਸਭ ਗੱਲਾਂ ਕਲਪਿਤ ਹਨ।

ਚਿਤੌੜ ਮਹਾਰਾਣਾ ਦੇ ਸਮੇਂ ਵਿਚ ਨਹੀਂ, ਸਗੋਂ ਉਹਦੇ ਪਿਤਾ ਮਹਾਰਾਣਾ ਉਦੈ ਸਿੰਘ ਦੇ ਸਮੇਂ ਵਿਚ ਮੁਗਲਾਂ ਦੇ ਕਬਜ਼ੇ ਹੇਠ ਗਿਆ ਸੀ। ਸੋ ਚਿਤੌੜ ਦੇ ਸੰਬੰਧ ਵਿਚ ਪ੍ਰਣ ਕਰਨ ਦਾ ਮੌਕਾ ਪ੍ਰਤਾਪ ਦੇ ਸਮੇਂ ਵਿਚ ਆਇਆ ਹੀ ਨਹੀਂ।

ਡਾ. ਓਝਾ ਨੇ ਇਸ ਸੰਬੰਧ ਵਿਚ ਪੂਰੀ ਖੋਜ ਕੀਤੀ ਹੈ। ਉਹਦਾ ਕਹਿਣਾ ਹੈ ਕਿ ਉਦੈਪੁਰ ਦੇ ਮਹਾਰਾਣਿਆਂ ਦੇ ਭੋਜਨ ਦੀ ਰੀਤ ਇਹ ਹੈ ਕਿ ਪ੍ਰਾਚੀਨ ਢੰਗ ਦੇ ਅਨੁਸਾਰ ਫਰਸ਼ ਧੋ ਕੇ, ਉਹਦੇ ਉੱਤੇ ਧੋਤਾ ਹੋਇਆ ਚਿੱਟਾ ਕੱਪੜਾ ਵਿਛਾਇਆ ਜਾਂਦਾ ਹੈ ਤੇ ਫੇਰ ਉਹਦੇ ਉੱਤੇ ਬਾਜੋਟ (ਛੇ ਪਾਵਿਆਂ ਵਾਲੀ ਜਾਂ ਚਾਰ ਪਾਵਿਆਂ ਵਾਲੀ ਤਕਰੀਬਨ 9 ਇੰਚ ਉੱਚੀ ਇਕ ਵਿਸ਼ੇਸ਼ ਪ੍ਰਕਾਰ ਦੀ ਚੌਕੀ) ਰਖੀ ਜਾਂਦੀ ਹੈ। ਚੌਕੀ ਉੱਤੇ ਪੱਤਲ ਅਤੇ ਪੱਤਲ ਉੱਤੇ ਥਾਲ ਰਖਿਆ ਜਾਂਦਾ ਹੈ। ਕਰਨਲ ਟਾਡ ਦੇ ਅਨੁਸਾਰ, ਇਹ ਪੱਤਲ ਉਪਰ ਕਥਿਤ ਪ੍ਰਣ ਦੇ ਸੰਬੰਧ ਵਿਚ ਨਹੀਂ ਹੈ, ਸਗੋਂ ਭੋਜਨ ਦੀ ਪ੍ਰਾਚੀਨ ਰੀਤੀ ਦਾ ਚਿੰਨ੍ਹ ਹੀ ਹੈ। ਪ੍ਰਾਚੀਨ ਕਾਲ ਵਿਚ ਭੋਜਨ ਪੱਤਲਾਂ ਉੱਤੇ ਹੀ ਖਾਧਾ ਜਾਂਦਾ ਸੀ। ਉਹ ਆਪਣੇ ਬਿਸਤਰਿਆਂ ਹੇਠ ਘਾਹ-ਫੂਸ ਨਹੀਂ ਰਖਦੇ ਅਤੇ ਨਗਾਰਾ ਤਾਂ ਫ਼ੌਜ ਦੇ ਪਿੱਛੇ ਉਦੋਂ ਤੋਂ ਹੀ ਰਹਿਣ ਲਗ ਪਿਆ ਸੀ ਜਦੋਂ ਚਿਤੌੜ ਦਾ ਕਿਲ੍ਹਾ ਮਹਾਰਾਣਾ ਉਦੈ ਸਿੰਘ ਦੇ ਹੱਥੋਂ ਜਾਂਦਾ ਰਿਹਾ ਸੀ। ਨਗਾਰਾ ਪਿੱਛੇ ਰਖਣ ਦੀ ਇਹ ਪਰੰਪਰਾ ਅੱਜ ਤੱਕ ਜਾਰੀ ਹੈ।

ਡਾ. ਓਝਾ ਦਾ ਕਹਿਣਾ ਹੈ ਕਿ ਰਾਜਪੂਤਾਂ ਵਿਚ ਪਹਿਲਾਂ, ਅੱਜਕਲ੍ਹ ਵਾਂਗ ਉਪਰ ਵੱਲ ਮੁੜੀ ਹੋਈ ਦਾੜ੍ਹੀ ਰਖਣ ਦੀ ਰੀਤ ਹੀ ਨਹੀਂ ਸੀ। ਰਾਜਪੂਤਾਨੇ ਵਿਚ ਤਕਰੀਬਨ ਬਿਕਰਮੀ 1400 ਦੇ ਰਾਜਪੂਤ ਮੰਦਿਰਾਂ ਵਿਚ ਰਾਜਪੂਤ ਰਾਜਿਆਂ ਤੇ ਸਰਦਾਰਾਂ ਦੀਆ ਖੜ੍ਹੀਆਂ ਮੂਰਤੀਆਂ ਮਿਲੀਆਂ ਹਨ ਜਿਨ੍ਹਾਂ ਦੀ ਜਾਂ ਤਾਂ ਦਾੜ੍ਹੀ ਨਹੀਂ ਹੈ ਤੇ ਜੇ ਹੈ ਵੀ ਤਾਂ ਉਹ ਹੇਠਾਂ ਵੱਲ ਲਟਕਦੀ ਹੈ ਜਿਵੇਂ ਮਿਸਰ ਵਿਚ ਮਿਲੀਆਂ ਮੂਰਤੀਆਂ ਦੀ ਹੁੰਦੀ ਹੈ। ਅਜਿਹੀਆਂ ਦਾੜ੍ਹੀ ਵਾਲੀਆਂ ਮੂਰਤੀਆਂ ਰਾਜਪੂਤਾਨਾ ਵਸਤ-ਸੰਗ੍ਰਹਿਆਲੇ (ਅਜਮੇਰ) ਵਿਚ ਸੁਰੱਖਿਅਤ ਪਈਆਂ ਹਨ ਜਿਨ੍ਹਾਂ ਵਿਚੋਂ ਇਕ ਉੱਤੇ ਬਿਕਰਮੀ 1389 ਲਿਖਿਆ ਹੈ ਅਤੇ ਦੂਜੀ ਉੱਤੇ ਸੰਨ ਦਾ ਜ਼ਿਕਰ ਨਹੀਂ ਹੈ। ਇਹ ਦਾੜ੍ਹੀਆਂ ਪੰਚਕੇਸ਼ ਦੇ ਚਿੰਨ੍ਹ ਦੇ ਰੂਪ ਵਿਚ ਹਨ। ਰਾਜਪੂਤਾਂ ਵਿਚ ਉਪਰ ਵੱਲ ਮੁੜ੍ਹੀ ਦਾੜ੍ਹੀ ਰੱਖਣ ਦਾ ਰਿਵਾਜ਼ ਬਿਲਕੁਲ ਨਹੀਂ ਸੀ। ਬਿਕਰਮੀ 1500 ਦੇ ਸਮੇਂ ਵਿਚ ਤੇ ਉਹਤੋਂ ਬਾਅਦ ਦੇ ਸਮੇਂ ਵਿਚ ਸਾਰੇ ਰਾਜਪੂਤ ਕੇਵਲ ਮੁੱਛਾਂ ਹੀ ਰਖਦੇ ਸਨ।

## ਗਾਡੋਲੀਆ ਲੁਹਾਰ

ਇਹਦੇ ਨਾਲ ਹੀ ਇਕ ਹੋਰ ਦੰਦਕਥਾ ਹੈ ਜਿਸ ਕਰਕੇ ਲੋਹੇ ਦੇ ਕਾਬਲ

ਕਾਰੀਗਰਾਂ ਦਾ ਇਕ ਭਾਈਚਾਰਾ ਤਕਰੀਬਨ ਚਾਰ ਸੌ ਵਰ੍ਹਿਆਂ ਤੋਂ ਗੱਡੇ ਨੂੰ ਚਲਦਾ-ਫਿਰਦਾ ਘਰ ਬਣਾ ਕੇ ਖ਼ਾਨਾਬਦੋਸ਼ਾਂ ਵਾਲਾ ਜੀਵਨ ਬਿਤਾਉਂਦਾ ਆ ਰਿਹਾ ਹੈ। ਸ਼ਹਿਰ ਜਾਂ ਪਿੰਡ ਦੀ ਆਬਾਦੀ ਤੋਂ ਬਾਹਰ, ਖੁੱਲੇ ਅਸਮਾਨ ਦੇ ਹੇਠਾਂ, ਕਿਸੇ ਖੂਹ ਦੇ ਨੇੜੇ ਗੱਡੇ ਤੇ ਬਲਦ ਖਲੋਤੇ ਹੁੰਦੇ ਹਨ ਅਤੇ ਉਹਨਾਂ ਦੇ ਨੇੜੇ ਹੀ ਪਾਟੇ-ਪੁਰਾਣੇ ਤੇ ਮੈਲੇ-ਕੁਚੈਲੇ ਕੱਪੜੇ ਪਾਈ ਪੁਰਸ਼ ਚਾਕੂ, ਛੁਰੀਆਂ, ਕੈਂਚੀਆਂ, ਖੇਤੀ ਤੇ ਰਸੋਈ ਦੇ ਹੋਰ ਸੰਦ ਬਣਾ ਰਹੇ ਹੁੰਦੇ ਹਨ ਤੇ ਇਸਤਰੀਆਂ ਜਾਂ ਤਾਂ ਪੁਰਸ਼ਾਂ ਨਾਲ ਕੰਮ ਕਰਵਾ ਰਹੀਆਂ ਹੁੰਦੀਆਂ ਹਨ ਜਾਂ ਚੁੱਲ੍ਹੇ 'ਤੇ ਰੋਟੀਆਂ ਪਕਾ ਰਹੀਆਂ ਹੁੰਦੀਆਂ ਹਨ ਅਤੇ ਨੰਗ-ਧੜੰਗੇ ਬੱਚੇ ਏਧਰ-ਉਧਰ ਖੇਡ ਰਹੇ ਹੁੰਦੇ ਹਨ—ਗਾਡੋਲੀਆ ਲੁਹਾਰਾਂ ਦੇ ਪੜਾਅ ਦਾ ਇਹ ਇਕ ਆਮ ਦ੍ਰਿਸ਼ ਹੈ ਜਿਹੜਾ ਰਾਜਿਸਥਾਨ, ਮੱਧ ਪ੍ਰਦੇਸ਼, ਪੰਜਾਬ, ਉੱਤਰ ਪ੍ਰਦੇਸ਼ ਆਦਿ ਪ੍ਰਾਂਤਾਂ ਵਿਚ ਸਹਿਜੇ ਹੀ ਵੇਖਿਆ ਜਾ ਸਕਦਾ ਹੈ। ਮੰਨਿਆ ਇਹ ਜਾਂਦਾ ਹੈ ਕਿ ਜਦੋਂ ਅਕਬਰ ਦੇ ਹਮਲੇ ਕਰਕੇ ਚਿਤੌੜ ਖਾਲੀ ਹੋ ਗਿਆ ਸੀ, ਓਦੋਂ ਇਹ ਲੋਕ ਚਿਤੌੜ ਦੀ ਮੁੜ ਜਿੱਤ ਤੋਂ ਪਹਿਲਾ ਘਰ ਨਾ ਪਰਤਣ ਤੇ ਘਰ ਵਸਾ ਕੇ ਨਾ ਰਹਿਣ ਦਾ ਪ੍ਰਣ ਕਰ ਕੇ ਉੱਥੋਂ ਨਿਕਲੇ ਸਨ ਤੇ ਓਦੋਂ ਤੋਂ ਹੁਣ ਤੱਕ ਭਟਕਦੇ ਫਿਰ ਰਹੇ ਹਨ।

ਇਸ ਦੰਦਕਥਾ ਦਾ ਮਹਾਰਾਣਾ ਪ੍ਰਤਾਪ ਨਾਲ ਕੋਈ ਸਿੱਧਾ ਸੰਬੰਧ ਨਹੀਂ ਹੈ, ਪਰ ਬਹੁਤਾ ਕਰ ਕੇ ਇਹਦਾ ਜਿਕਰ ਉਸ ਸਮੇਂ ਦੀਆ ਘਟਨਾਵਾਂ ਦੇ ਪ੍ਰਸੰਗ ਵਿਚ ਕੀਤਾ ਜਾਂਦਾ ਹੈ। ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ, ਪਹਿਲੀ ਗੱਲ ਤਾਂ ਇਹ ਹੈ ਕਿ ਚਿਤੌੜ ਪ੍ਰਤਾਪ ਸਿੰਘ ਦੇ ਸਮੇਂ ਵਿਚ ਨਹੀਂ, ਉਦੈ ਸਿੰਘ ਦੇ ਸਮੇਂ ਵਿਚ ਖ਼ਾਲੀ ਹੋਇਆ ਸੀ। ਦੂਜੀ ਗੱਲ ਇਹ ਹੈ ਕਿ ਉਸ ਸਮੇਂ ਦੇ ਕਿਸੇ ਇਤਿਹਾਸਕ ਵੇਰਵੇ ਵਿਚ ਇਸ ਗੱਲ ਦਾ ਜ਼ਿਕਰ ਨਹੀਂ ਹੈ। ਇਹ ਵੀ ਧਿਆਨ ਦੇਣ ਯੋਗ ਗੱਲ ਹੈ ਕਿ ਚਿਤੌੜ ਤੋਂ ਨਿਕਲੇ ਕਿਸੇ ਹੋਰ ਲੋਕ-ਸਮੂਹ ਨੇ ਖਾਨਾਬਦੋਸ਼ਾਂ ਵਰਗਾ ਜੀਵਨ ਬਿਤਾਉਣ ਦਾ ਫ਼ੈਸਲਾ ਨਹੀਂ ਸੀ ਕੀਤਾ।

ਇਹ ਦਿਲਚਸਪ ਨੁਕਤਾ ਹੈ ਕਿ ਇਕ ਕਲਪਿਤ ਪਰੰਪਰਾ ਨੇ ਹਜ਼ਾਰਾਂ ਪਰਿਵਾਰਾਂ ਨੂੰ ਸੈਂਕੜੇ ਵਰ੍ਹਿਆਂ ਤੱਕ ਇਸ ਤਰ੍ਹਾਂ ਦਾ ਜੀਵਨ ਬਿਤਾਉਣ ਲਈ ਪ੍ਰੇਰੀ ਰਖਿਆ। ਗਾਡੋਲੀਆ ਲੁਹਾਰਾਂ ਨੂੰ ਇਸ ਪ੍ਰਣ ਤੋਂ ਮੁਕਤੀ ਦਿਵਾਉਣ ਲਈ 6 ਅਪਰੈਲ 1955 ਨੂੰ ਭਾਰਤ ਦੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਸਵ: ਪੰਡਿਤ ਜਵਾਹਰ ਲਾਲ ਨਹਿਰੂ ਕਈ ਪ੍ਰਾਂਤਾਂ ਦੇ ਮੁੱਖ ਮੰਤਰੀਆਂ ਨਾਲ ਵਿਸ਼ਾਲ ਜਨਸਮੂਹ ਵਿਚ ਪੁੱਜੇ ਸਨ। ਉਹਨਾਂ ਲੋਕਾਂ ਨੂੰ ਦੱਸਿਆ ਗਿਆ ਕਿ ਹੁਣ ਸਾਰੇ ਭਾਰਤ ਦੇ ਨਾਲ ਚਿਤੌੜ ਵੀ ਆਜ਼ਾਦ ਹੋ ਗਿਆ ਹੈ, ਤੁਹਾਡਾ ਪ੍ਰਣ ਪੂਰਾ ਹੋ ਗਿਆ ਹੈ ਤੇ ਹੁਣ ਤੁਸੀਂ ਚਿਤੌੜ ਵਿਚ ਜਾ ਕੇ ਵਸੋ-ਰਸੋ। ਇਹਤੋਂ ਬਾਅਦ ਹੀ ਰਾਜਿਸਥਾਨ ਦੇ ਇਤਿਹਾਸ ਦੇ ਇਸ ਅਨੋਖੇ ਪ੍ਰਸੰਗ ਦੀ ਸਮਾਪਤੀ ਹੋ ਸਕੀ।

## ਮਾਨ ਸਿੰਘ ਦੀ ਬੇਇੱਜ਼ਤੀ

ਜੂਨ 1576 ਵਿਚ ਅਕਬਰ ਨੇ ਆਮੇਰ ਦੇ ਕੰਵਰ ਮਾਨ ਸਿੰਘ ਨੂੰ ਪ੍ਰਤਾਪ ਨੂੰ

ਸਮਝਾਉਣ ਤੇ ਆਪਣੇ ਨਾਲ ਮਿਲਾਉਣ ਲਈ ਭੇਜਿਆ ਸੀ। ਇਹ ਗੱਲ ਪ੍ਰਚਲਿਤ ਹੈ ਕਿ ਉਦੈਸਾਗਰ ਦੇ ਤੱਟ ਉੱਤੇ ਪ੍ਰਤਾਪ ਨੇ ਮਾਨ ਸਿੰਘ ਨਾਲ ਦੁਰਵਿਹਾਰ ਕੀਤਾ ਸੀ। ਹੁਣ ਤੱਕ ਮਿਲੀ ਜਾਣਕਾਰੀ ਸਦਕਾ ਇਹ ਗੱਲ ਹੁਣ ਕਾਫ਼ੀ ਹੱਦ ਤੱਕ ਸੋਧੇ ਹੋਏ ਰੂਪ ਵਿਚ ਸਾਫ਼ ਹੋ ਚੁੱਕੀ ਹੈ।

ਇਸ ਸੰਬੰਧ ਵਿਚ ਮਿਲਦੇ ਮੁਸਲਿਮ ਤੇ ਰਾਜਪੂਤ ਵੇਰਵੇ ਇਕ-ਦੂਸਰੇ ਤੋਂ ਬਹੁਤ ਵੱਖਰੇ-ਵੱਖਰੇ ਹਨ।

ਮੁਸਲਿਮ ਇਤਿਹਾਸਕਾਰਾਂ ਨੇ ਬੇਇੱਜ਼ਤੀ ਵਾਲੀ ਇਸ ਘਟਨਾ ਦਾ ਕਿਤੇ ਜ਼ਿਕਰ ਨਹੀਂ ਕੀਤਾ, ਸਗੋਂ ਅਬੁਲ ਫ਼ਜ਼ਲ ਅਤੇ ਮੁਤਾਮੀਦਖਾਂ ਨੇ ਲਿਖਿਆ ਹੈ ਕਿ ਰਾਣਾ ਪ੍ਰਤਾਪ ਨੇ ਮਾਨ ਸਿੰਘ ਦੀ ਗੱਲ ਬਹੁਤ ਧਿਆਨ ਨਾਲ ਸੁਣੀ ਸੀ ਅਤੇ ਉਹਦੇ ਵੱਲੋਂ ਭੇਟ ਕੀਤੀ ਗਈ ਸ਼ਾਹੀ ਖਿਲਅਤ ਨੂੰ ਆਦਰ ਨਾਲ ਪ੍ਰਵਾਨ ਕੀਤਾ ਸੀ। ਅਬੁਲ ਫ਼ਜ਼ਲ ਨੇ ਤਾਂ ਇਹ ਵੀ ਲਿਖਿਆ ਹੈ ਕਿ ਪ੍ਰਤਾਪ ਨੇ ਮਾਨ ਸਿੰਘ ਨੂੰ ਮਹੱਲਾਂ ਵਿਚ ਲਿਜਾ ਕੇ ਧੋਖਾ ਕਰਨਾ ਚਾਹਿਆ ਸੀ ਜਿਸ ਸੰਬੰਧੀ ਪਤਾ ਲਗਣ ਉੱਤੇ ਮਾਨ ਸਿੰਘ ਉੱਥੋਂ ਚਲਿਆ ਗਿਆ ਸੀ। ਇਹ ਗੱਲ ਠੀਕ ਨਹੀਂ ਹੋ ਸਕਦੀ ਕਿਉਂਕਿ ਯੁੱਧ ਖੇਤਰ ਤੋਂ ਬਾਹਰ, ਉਹ ਵੀ ਆਪਣੀ ਜਾਤ ਦੇ ਤੇ ਰਾਜਦੂਤ ਵਜੋਂ ਆਏ ਮਹਿਮਾਨ ਨਾਲ ਅਜਿਹਾ ਕਰਨਾ ਭਾਰਤੀ ਪਰੰਪਰਾ ਦੇ ਉਲਟ ਸੀ। ਅੱਗੇ ਚੱਲ ਕੇ, ਹਲਦੀਘਾਟੀ ਦੇ ਯੁੱਧ ਤੋਂ ਪਹਿਲਾਂ ਜਦੋਂ ਮਾਨ ਸਿੰਘ ਸ਼ਿਕਾਰ ਉੱਤੇ ਨਿਕਲਿਆ ਸੀ ਤਾਂ ਪ੍ਰਤਾਪ ਨੇ ਉਸ ਨੂੰ ਫੜਨ ਤੋਂ ਇਸੇ ਪਰੰਪਰਾ ਸਦਕਾ ਇਨਕਾਰ ਕਰ ਦਿੱਤਾ ਸੀ। ਮੁਸਲਮਾਨਾਂ ਵੱਲੋਂ ਇਸ ਘਟਨਾ ਦੇ ਦਿੱਤੇ ਗਏ ਵੇਰਵੇ ਉੱਤੇ ਇਸ ਲਈ ਵੀ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ ਕਿਉਂਕਿ ਜੇ ਪ੍ਰਤਾਪ ਨੇ ਮਾਨ ਸਿੰਘ ਦੀ ਗੱਲ ਮੰਨ ਲਈ ਸੀ ਤਾਂ ਫੇਰ ਭਗਵਾਨਦਾਸ ਤੇ ਟੋਡਰਮਲ ਨੂੰ ਭੇਜਣ ਦੀ ਕਿਉਂ ਲੋੜ ਪਈ ਸੀ ?

ਦੂਜੇ ਪਾਸੇ ਰਾਜਪੂਤ ਵੇਰਵੇ ਦੱਸਦੇ ਹਨ ਕਿ "ਮਹਾਰਾਣਾ ਨੂੰ ਸਮਝਾ ਕੇ ਬਾਦਸ਼ਾਹੀ ਸੇਵਾ ਵਿਚ ਲਿਆਉਣ ਦੇ ਵਿਚਾਰ ਨਾਲ ਮਾਨ ਸਿੰਘ ਜਦੋਂ ਉਦੈਪੁਰ ਪਹੁੰਚਿਆ ਤਾਂ ਮਹਾਰਾਣਾ ਨੇ ਕੰਵਰ ਮਾਨ ਸਿੰਘ ਲਈ ਉਦੈਸਾਗਰ ਤਲਾਬ ਦੇ ਕੰਢੇ ਦਾਅਵਤ ਦਾ ਪ੍ਰਬੰਧ ਕੀਤਾ। ਪ੍ਰਤਾਪ ਆਪਣੇ ਪੁੱਤਰ ਅਮਰ ਸਿੰਘ ਸਮੇਤ ਮਾਨ ਸਿੰਘ ਨੂੰ ਲੈ ਕੇ ਉੱਥੇ ਪਹੁੰਚਿਆ। ਜਦੋਂ ਭੋਜਨ ਤਿਆਰ ਹੋਇਆ ਤਾਂ ਅਮਰ ਸਿੰਘ ਨੇ ਭੋਜਨ ਪਰੋਸ ਕੇ ਮਾਨ ਸਿੰਘ ਨੂੰ ਭੋਜਨ ਕਰਨ ਲਈ ਕਿਹਾ। ਮਾਨ ਸਿੰਘ ਆਪਣੇ ਨਾਲ ਪ੍ਰਤਾਪ ਨੂੰ ਭੋਜਨ ਕਰਾਉਣਾ ਚਾਹੁੰਦਾ ਸੀ, ਪਰ ਪ੍ਰਤਾਪ ਨੇ ਪੇਟ ਦੇ ਭਾਰੀਪਣ ਤੇ ਬਦਹਜ਼ਮੀ ਦਾ ਬਹਾਨਾ ਕਰ ਕੇ ਟਾਲ ਦਿੱਤਾ। ਮਾਨ ਸਿੰਘ ਨੇ ਡੋਡੀਆ ਠਾਕੁਰ ਭੀਮ ਸਿੰਘ ਰਾਹੀਂ ਕਹਾ ਭੇਜਿਆ ਕਿ ਪੇਟ ਦੇ ਭਾਰੀਪਣ ਦਾ ਇਲਾਜ ਮੈਂ ਖ਼ੂਬ ਜਾਣਦਾ ਹਾਂ। ਹੁਣ ਤੱਕ ਤਾਂ ਅਸੀਂ ਤੁਹਾਡੀ ਭਲਾਈ ਚਾਹੀ ਸੀ, ਪਰ ਹੁਣ ਅੱਗੇ ਤੋਂ ਸੰਭਲ ਕੇ ਰਹਿਣਾ। ਮਹਾਰਾਣਾ ਨੇ ਜਵਾਬ ਭਿਜਵਾਇਆ ਕਿ ਜੇ 'ਤੁਸੀਂ ਆਪਣੀ ਤਾਕਤ ਨਾਲ ਆਉਗੇ ਤਾਂ ਮਾਲਪੁਰੇ ਤੱਕ ਸਵਾਗਤ ਕੀਤਾ ਜਾਵੇਗਾ ਤੇ ਜੇ ਆਪਣੇ ਫੁੱਫੜ (ਅਕਬਰ) ਦੇ ਜ਼ੋਰ ਨਾਲ ਆਉਗੇ ਤਾਂ ਜਿੱਥੇ ਮੌਕਾ ਮਿਲੇਗਾ ਉੱਥੇ ਹੀ ਆਉਭਗਤ ਕਰਾਂਗੇ। ਭੀਮ ਸਿੰਘ ਨੇ ਇਹ ਗੱਲ ਇਸੇ ਹੀ ਰੂਪ ਵਿਚ ਕੰਵਰ ਮਾਨ

ਸਿੰਘ ਨੂੰ ਕਹਿ ਦਿੱਤੀ। ਮਾਨ ਸਿੰਘ ਅਤੇ ਭੀਮ ਸਿੰਘ ਵਿਚਕਾਰ ਗਰਮਾ-ਗਰਮੀ ਵੀ ਹੋਈ। ਭੀਮ ਸਿੰਘ ਨੇ ਕਿਹਾ ਕਿ 'ਤੂੰ ਜਿਹੜੇ ਹਾਥੀ ਉੱਤੇ ਚੜ੍ਹ ਕੇ ਆਏਂਗਾ ਉਹਨੂੰ ਬਰਛੇ ਨਾਲ ਵਿੰਨ੍ਹ ਸੁੱਟਾਂਗਾ, ਮੇਰਾ ਨਾਂ ਵੀ ਭੀਮ ਸਿੰਘ ਹੈ। ਆਪਣੇ ਫੁੱਫੜ ਨੂੰ ਲੈ ਕੇ ਛੇਤੀ ਆਵੀਂ।' ਇਵੇਂ ਰੰਗ ਬੇਰੰਗ ਹੋ ਗਿਆ ਤੇ ਸਾਰੇ ਘੋੜਿਆਂ ਉੱਤੇ ਸਵਾਰ ਹੋ ਕੇ ਚਲੇ ਗਏ।

"ਮਾਨ ਸਿੰਘ ਦੇ ਚਲੇ ਜਾਣ ਦੇ ਬਾਅਦ ਮਹਾਰਾਣਾ ਨੇ ਸੋਨੇ-ਚਾਂਦੀ ਦੇ ਭਾਂਡਿਆਂ ਸਮੇਤ ਖਾਣ-ਪੀਣ ਦੀਆਂ ਚੀਜ਼ਾਂ ਤਲਾਬ ਵਿਚ ਸੁਟਵਾ ਦਿੱਤੀਆਂ। ਜਿੱਥੇ ਕੰਵਰ ਮਾਨ ਸਿੰਘ ਖਲੋਤਾ ਸੀ ਉੱਥੇ ਦੋ-ਦੋ ਗਜ਼ ਜ਼ਮੀਨ ਪੁਟਵਾ ਕੇ ਗੰਗਾ ਜਲ ਦਾ ਛਿੜਕਾ ਕਰਵਾਇਆ ਗਿਆ ਤੇ ਸਾਰੇ ਰਾਜਪੂਤਾਂ ਨੂੰ ਇਸ਼ਨਾਨ ਕਰਵਾ ਕੇ ਕੱਪੜੇ ਬਦਲਵਾਏ ਗਏ।" ("ਵੀਰ ਵਿਨੋਦ")

'ਅਮਰਕਾਵਿਯ ਵੰਸ਼ਾਵਲੀ', 'ਰਾਜ ਰਤਨਾਕਰ', 'ਰਾਵਲ ਰਾਨੋ ਜੀ ਕੀ ਬਾਤ' ਅਤੇ "ਜਯ ਸਿੰਘ ਚਰਿੱਤਰ" ਵਿਚ ਵੱਖ-ਵੱਖ ਪ੍ਰਕਾਰ ਦਾ ਵਰਣਨ ਮਿਲਦਾ ਹੈ। 'ਜਯਪੁਰ ਵੰਸ਼ਾਵਲੀ' ਅਤੇ 'ਕਛਵਾਹਾ ਵੰਸ਼ਾਵਲੀ' ਵਿਚ ਇਹ ਲਿਖਿਆ ਹੈ ਕਿ ਮਾਨ ਸਿੰਘ ਨੇ ਭੋਜਨ ਵਿਚ ਖੀਰ ਵੀ ਬਣਾਉਣ ਲਈ ਕਿਹਾ ਸੀ ਤੇ ਦੱਸਿਆ ਸੀ ਕਿ ਮੈਂ ਆਪਣੇ ਨਾਲ ਆਪਣੇ ਯੋਧੇ ਸਿਪਾਹੀ ਲੈ ਕੇ ਆਵਾਂਗਾ। ਭੋਜਨ ਕਰਨ ਜਾਣ ਸਮੇਂ ਉਹ ਆਪਣੇ ਸਾਥੀਆਂ ਦੇ ਨਾਲ ਹੀ 300 ਕੁੱਤੇ ਵੀ ਲੈ ਗਿਆ। ਜਦੋਂ ਮਨਮੁਟਾਵ ਹੋ ਗਿਆ ਤਾਂ ਮਾਨ ਸਿੰਘ ਤੇ ਉਹਦੇ ਸਾਥੀਆਂ ਨੇ ਰੋਟੀ ਨਾ ਖਾਧੀ ਤੇ ਫੇਰ ਮਾਨ ਸਿੰਘ ਨੇ ਆਪਣੇ ਕੁੱਤਿਆਂ ਨੂੰ ਰੋਟੀ ਉੱਤੇ ਛੱਡ ਦਿੱਤਾ। ਉਦੋਂ ਤੋਂ ਇਹ ਕਹਾਵਤ ਪ੍ਰਸਿੱਧ ਹੈ—ਕੁੱਤਾ ਮੇਲੀ ਖੀਰ।

ਮਹਾਰਾਜਕੁਮਾਰ ਡਾ. ਰਘੁਵੀਰ ਸਿੰਘ ਦਾ ਕਥਨ ਹੈ ਕਿ ਇਸ ਘਟਨਾ ਦੀ ਪ੍ਰਮਾਣਿਤ ਇਤਿਹਾਸਕ ਘਟਨਾਵਲੀ ਰਾਹੀਂ ਕਿਸੇ ਵੀ ਤਰ੍ਹਾਂ ਪੁਸ਼ਟੀ ਨਹੀਂ ਕੀਤੀ ਜਾ ਸਕਦੀ। ਇਸ ਕਥਾ ਦੀ ਗਿਣਤੀ ਉਹਨਾਂ ਹੀ ਮਨਘੜਤ ਕਥਾਵਾਂ ਵਿਚ ਕਰਨੀ ਚਾਹੀਦੀ ਹੈ ਜਿਹੜੀਆਂ ਅਨੇਕ ਯੁੱਗਾਂ ਦੇ ਬਾਅਦ ਮਹਾਰਾਣਾ ਪ੍ਰਤਾਪ ਸੰਬੰਧੀ ਪ੍ਰਚਲਿਤ ਹੋਈਆਂ ਸਨ। ('ਪੂਰਵ-ਆਧੁਨਿਕ ਰਾਜਿਸਥਾਨ', ਪੰਨਾ 51, 1951)

ਡਾ. ਗੋਪੀਨਾਥ ਸ਼ਰਮਾ ਦਾ ਵੀ ਕਹਿਣਾ ਹੈ ਕਿ ਇਸ ਗੱਲ ਵਿਚ ਬਿਲਕੁਲ ਕੋਈ ਸੱਚ ਨਹੀਂ ਹੈ। ਉਹਦਾ ਕਹਿਣਾ ਹੈ ਕਿ ਰਾਣਾ ਪ੍ਰਤਾਪ ਵੱਲੋਂ ਮੁਗਲ ਦਰਬਾਰ ਵਿਚ ਜਾਣ ਤੋਂ ਇਨਕਾਰ ਕਰਨ ਦੀ ਗੱਲ ਨੂੰ ਭੱਟਾਂ ਨੇ ਕਲਪਨਾ ਦਾ ਰੰਗ ਦਿੱਤਾ ਹੈ। 'ਰਾਜਪ੍ਰਸ਼ਸਿਤ' ਵਿਚ ਬਸ ਏਨਾਂ ਕਿਹਾ ਗਿਆ ਹੈ ਕਿ "ਭੋਜਨ ਦੇ ਸਮੇਂ ਕੁਝ ਮਨਮੁਟਾਵ ਹੋ ਗਿਆ ਸੀ।" ਮੁੰਹਤਾ ਨੈਣਸੀ ਨੇ ਵੀ ਬਸ ਏਨਾਂ ਕਿਹਾ ਹੈ ਕਿ "ਰੋਟੀ ਵੇਲੇ ਰੰਗ ਬੇਰੰਗ ਹੋ ਗਿਆ ਸੀ।" ਇਹਨਾਂ ਦੋਵਾਂ ਰਚਨਾਵਾਂ ਤੋਂ ਵੀ ਪਹਿਲਾਂ ਲਿਖੀ ਗਈ "ਜਗਨ ਨਾਥ ਰਾਵ ਪ੍ਰਸ਼ਸਿਤ" ਵਿਚ ਤਾਂ ਇਸ ਘਟਨਾ ਦਾ ਜ਼ਿਕਰ ਹੀ ਨਹੀਂ ਹੈ। ਡਾ. ਸ਼ਰਮਾ ਨੇ ਦੱਸਿਆ ਹੈ ਕਿ "ਅਕਬਰਨਾਮਾ" ਅਤੇ "ਇਕਬਾਲਨਾਮਾ" ਵਿਚ ਸਪੱਸ਼ਟ ਲਿਖਿਆ ਹੈ ਕਿ ਮਹਾਰਾਣਾ ਪ੍ਰਤਾਪ ਮਾਨ ਸਿੰਘ ਨੂੰ ਆਦਰ ਨਾਲ

ਆਪਣੇ ਨਿਵਾਸ-ਸਥਾਨ ਵਿਚ ਲੈ ਕੇ ਗਿਆ ਸੀ। ਇਹਤੋਂ ਸਿੱਧ ਹੁੰਦਾ ਹੈ ਕਿ ਸਮਕਾਲੀ ਵਰਣਨਾਂ ਦੇ ਅਨੁਸਾਰ ਇਹ ਮੁਲਾਕਾਤ ਰਾਜਪੂਤ ਪਰੰਪਰਾ ਦੇ ਅਨੁਸਾਰ ਗੋਗੂੰਦਾ ਵਿਚ ਹੋਈ ਸੀ।

ਡਾ. ਰਾਜੀਵ ਨਾਰਾਇਣ ਪ੍ਰਸਾਦ ਨੇ ਇਹ ਗੱਲ ਮੰਨੀ ਹੈ ਕਿ ਸਮਕਾਲੀ ਮੁਸਲਮਾਨ ਲੇਖਕਾਂ ਨੇ ਇਸ ਘਟਨਾ ਦਾ ਜ਼ਿਕਰ ਨਹੀਂ ਕੀਤਾ, ਪਰ ਉਹਨੇ ਇਸ ਗੱਲ ਵੱਲ ਧਿਆਨ ਦਿਵਾਇਆ ਹੈ ਕਿ ਰਾਜਿਸਥਾਨ ਵਿਚ ਇਸ ਪ੍ਰਸੰਗ ਦੀ ਕਹਾਣੀ ਪਰੰਪਰਾਗਤ ਰੂਪ ਧਾਰਨ ਕਰ ਚੁੱਕੀ ਹੈ ਤੇ ਸਾਰੇ ਇਤਿਹਾਸਕਾਰਾਂ ਨੇ ਇਸ ਘਟਨਾ ਦਾ ਥੋੜ੍ਹਾ-ਬਹੁਤਾ ਜ਼ਿਕਰ ਜ਼ਰੂਰ ਕੀਤਾ ਹੈ। ਸੋ ਉਹ ਇਸ ਗੱਲ ਦੇ ਪੱਖ ਵਿਚ ਹੈ ਕਿ ਇਸ ਤਰ੍ਹਾਂ ਦੀ ਘਟਨਾ ਹੋਣ ਦੀ ਸੰਭਾਵਨਾ ਜ਼ਿਆਦਾ ਮੰਨਣਯੋਗ ਹੈ। "(ਰਾਜਾ ਮਾਨ ਸਿੰਘ ਆਫ ਆਂਬੇਰ", 1966)

ਡਾ. ਸ੍ਰੀਵਾਸਤਵ ਨੇ ਇਸ ਸਾਰੀ ਘਟਨਾ ਨੂੰ "ਕਵੀਆਂ ਦੀ ਕਲਪਨਾ" ਕਿਹਾ ਹੈ ਅਤੇ ਸੁਝਾਅ ਦਿੱਤਾ ਹੈ ਕਿ ਇਹ ਘਟਨਾ "ਗੰਭੀਰਤਾਪੂਰਵਕ ਧਿਆਨ ਦੇਣ ਦੇ ਬਿਲਕੁਲ ਯੋਗ ਨਹੀਂ ਹੈ।" "(ਅਕਬਰ ਦਿ ਗਰੇਟ", ਪੰਨਾ 145)

ਇਹ ਗੱਲ ਵੀ ਧਿਆਨ ਵਿਚ ਰਖਣ ਵਾਲੀ ਹੈ ਕਿ ਮਾਨ ਸਿੰਘ ਆਮੇਰ ਦਾ ਯੁਵਰਾਜ ਸੀ। ਸੋ ਹੋ ਸਕਦਾ ਹੈ ਕਿ ਇਸੇ ਕਰਕੇ ਪ੍ਰਤਾਪ ਨੇ ਆਪਣੇ ਯੁਵਰਾਜ ਅਮਰ ਸਿੰਘ ਨੂੰ ਮਾਨ ਸਿੰਘ ਦੇ ਆਦਰ-ਸਤਿਕਾਰ ਦੀ ਜ਼ਿੰਮੇਵਾਰੀ ਸੌਂਪੀ ਹੋਵੇ। ਦੂਜਾ, ਕਿਉਂਕਿ ਪ੍ਰਤਾਪ ਨੇ ਮਾਨ ਸਿੰਘ ਦੀ ਗੱਲ ਨਹੀਂ ਸੀ ਮੰਨਣੀ, ਇਸ ਲਈ ਜ਼ਿਆਦਾ ਅੱਗੇ ਹੋਣਾ ਉਹਦੇ ਲਈ ਜ਼ਰੂਰੀ ਵੀ ਨਹੀਂ ਸੀ। ਜੋ ਵੀ ਹੋਵੇ, ਇਹ ਗੱਲ ਮੰਨਣ ਵਿਚ ਨਹੀਂ ਆਉਂਦੀ ਕਿ ਪ੍ਰਤਾਪ ਵਰਗੇ ਸਭਿਅਕ ਤੇ ਗੰਭੀਰ ਵਿਅਕਤੀ ਨੇ ਆਪਣੇ ਘਰ ਆਏ ਮਹਿਮਾਨ ਨੂੰ ਇਹ ਚੁਣੌਤੀ ਦਿੱਤੀ ਹੋਵੇ ਕਿ "ਆਪਣੇ ਫੁੱਫੜ ਨੂੰ ਵੀ ਲੈ ਕੇ ਆਵੀਂ।"

ਇਸ ਘਟਨਾ ਦਾ ਪ੍ਰਮਾਣਿਕ ਵਰਣਨ ਵੀ ਨਹੀਂ ਮਿਲਦਾ। ਹੋ ਸਕਦਾ ਹੈ ਕਿ ਕਿਸੇ ਵਿਅਕਤੀ ਨੇ ਜਜ਼ਬਾਤੀ ਹੋ ਕੇ ਇਹ ਗੱਲ ਕਹਿ ਦਿੱਤੀ ਹੋਵੇ। ਪਰ ਇਹ ਜ਼ਰੂਰ ਲਗਦਾ ਹੈ ਕਿ ਪ੍ਰਤਾਪ ਤੇ ਮਾਨ ਸਿੰਘ ਵਿਚਕਾਰ ਅਜਿਹੀ ਗੱਲਬਾਤ ਹੋਈ ਸੀ ਕਿ ਅਕਬਰ ਨੂੰ ਮੇਲ-ਮਿਲਾਪ ਦੀ ਆਸ ਨਜ਼ਰ ਆਉਣ ਲਗ ਪਈ ਸੀ। ਤਾਂ ਹੀ ਤਾਂ ਉਹਨੇ ਅਜਿਹੇ ਦੋ ਹੋਰ ਯਤਨ ਕੀਤੇ ਸਨ। ਜ਼ਿਆਦਾ ਸੰਭਵ ਤਾਂ ਇਹ ਹੈ ਕਿ ਇਕ ਪਾਸੇ ਤਾਂ ਪ੍ਰਤਾਪ ਤਿਆਰੀ ਲਈ ਸਮਾਂ ਚਾਹੁੰਦਾ ਸੀ ਅਤੇ ਦੂਜੇ ਪਾਸੇ ਅਕਬਰ ਰਾਜਪੂਤਾਂ ਨਾਲ ਮਿੱਤਰਤਾ ਦੀ ਆਪਣੀ ਸਫਲ ਨੀਤੀ ਉੱਤੇ ਚਲਦਿਆਂ ਪ੍ਰਤਾਪ ਨਾਲ ਲੜਨ ਤੋਂ ਬਚਣਾ ਚਾਹੁੰਦਾ ਸੀ। ਇਵੇਂ ਮਾਨ ਸਿੰਘ ਨਾਲ ਮੁਲਾਕਾਤ ਸੁਭਾਵਿਕ ਵਾਤਾਵਰਣ ਵਿਚ ਹੋਈ ਹੀ ਨਹੀਂ ਸੀ। ਇਹਤੋਂ ਬਾਅਦ ਵੀ ਮੁਲਾਕਾਤਾਂ ਦਾ ਸਿਲਸਿਲਾ ਜਾਰੀ ਰਿਹਾ। ਉਦੈਸਾਗਰ ਉੱਤੇ ਮਾਨ ਸਿੰਘ ਨੂੰ ਬੇਇੱਜ਼ਤ ਕਰਨ ਦੀ ਕਹਾਣੀ ਮਨਘੜਤ ਹੀ ਹੈ ਕਿਉਂਕਿ ਇਹਨੂੰ ਪੂਰੀ ਤਰ੍ਹਾਂ ਮੰਨਣ ਨਾਲ ਅਕਬਰ ਦੇ ਬਾਅਦ ਦੇ ਯਤਨਾਂ ਦੀ ਵਾਜਬਤਾ ਸਾਹਮਣੇ ਸਵਾਲੀਆ ਚਿੰਨ੍ਹ ਲਗ ਜਾਵੇਗਾ।

## ਸਲੀਮ ਹਲਦੀਘਾਟੀ ਵਿਚ

ਕਰਨਲ ਜੇਮਜ਼ ਟਾਡ ਨੇ ਆਪਣੀ ਪੁਸਤਕ ਵਿਚ ਹਲਦੀਘਾਟੀ ਦੇ ਯੁੱਧ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ ਮੁਗਲ ਸੈਨਾ ਦਾ ਮੁੱਖ ਸੈਨਾਪਤੀ ਸ਼ਹਿਜ਼ਾਦਾ ਸਲੀਮ ਸੀ ਅਤੇ ਮਾਨ ਸਿੰਘ ਤੇ ਮਹਾਬਤ ਖਾਂ ਆਦਿ ਉਹਦੇ ਨਾਲ ਯੁੱਧ ਵਿਚ ਆਏ ਸਨ। ("ਐਨਲਜ਼ ਐਂਡ ਐਨਟੀਕਿਵਟੀਜ਼ ਆਫ਼ ਰਾਜਿਸਥਾਨ", ਪੰਨਾ 269, 1914) ਇਹ ਗੱਲ ਪੂਰੀ ਤਰ੍ਹਾਂ ਝੂਠੀ ਹੈ ਕਿਉਂਕਿ ਹਲਦੀਘਾਟੀ ਦੇ ਯੁੱਧ ਸਮੇਂ ਸਲੀਮ ਦੀ ਉਮਰ ਕੇਵਲ ਛੇ ਸਾਲ ਦੀ ਸੀ। ਡਾ. ਓਝਾ ਨੇ ਲਿਖਿਆ ਹੈ ਕਿ ਅਜਿਹੀ ਹਾਲਤ ਵਿਚ ਉਹਦਾ ਸੈਨਾਪਤੀ ਬਣਨਾ ਕਿਸੇ ਵੀ ਤਰ੍ਹਾਂ ਸੰਭਵ ਨਹੀਂ ਹੈ। ਫ਼ਾਰਸੀ ਵਿਚ ਲਿਖੇ ਇਤਿਹਾਸਾਂ ਵਿਚ ਵੀ ਇਸ ਗੱਲ ਦਾ ਜ਼ਿਕਰ ਨਹੀਂ ਹੈ। ("ਰਾਜਪੂਤਾਨੇ ਕਾ ਇਤਿਹਾਸ", ਉਦੈਪੁਰ, ਪੰਨੇ 741–42) ਇਸ ਤਰ੍ਹਾਂ ਕਰਨਲ ਟਾਡ ਨੇ ਲਿਖਿਆ ਹੈ ਕਿ ਮਹਾਬਤ ਖਾਂ ਮਹਾਰਾਣਾ ਪ੍ਰਤਾਪ ਦੇ ਭਰਾ ਸਗਰ ਦਾ ਪੁੱਤਰ ਸੀ, ਕੰਧਾਰ ਦਾ ਹਾਕਿਮ ਸੀ ਅਤੇ ਹਿੰਦੂ ਧਰਮ ਛੱਡ ਕੇ ਮੁਸਲਮਾਨ ਹੋ ਗਿਆ ਸੀ। ਇਹ ਤਿੰਨੇ ਹੀ ਗੱਲਾਂ ਗ਼ਲਤ ਹਨ ਕਿਉਂਕਿ ਮਹਾਬਤ ਖਾਂ ਸਗਰ ਦਾ ਪੁੱਤਰ ਨਹੀਂ ਸੀ, ਨਾ ਹੀ ਉਹ ਹਿੰਦੂ ਤੋਂ ਮੁਸਲਮਾਨ ਬਣਿਆ ਸੀ। ਉਹ ਤਾਂ ਕਾਬੁਲ ਦੇ ਰਹਿਣ ਵਾਲੇ ਗੌਰਬੇਗ ਦਾ ਪੁੱਤਰ ਸੀ ਅਤੇ ਉਹਦਾ ਅਸਲੀ ਨਾਂ ਜਮਾਲ ਬੇਗ ਸੀ।

## ਸ਼ਕਤੀ ਸਿੰਘ ਨਾਲ ਮੁਲਾਕਾਤ

ਇਹ ਕਹਾਣੀ ਵੀ ਇਸੇ ਤਰ੍ਹਾਂ ਹੀ ਅਵਿਸ਼ਵਾਸਯੋਗ ਹੈ ਕਿ ਪ੍ਰਤਾਪ ਜਦੋਂ ਚੇਤਕ ਉੱਤੇ ਸਵਾਰ ਹੋ ਕੇ ਹਲਦੀਘਾਟੀ ਤੋਂ ਪਰਤ ਰਿਹਾ ਸੀ ਤਾਂ ਉਹਦੀ ਮੁਲਾਕਾਤ ਸ਼ਕਤੀ ਸਿੰਘ ਨਾਲ ਹੋਈ ਸੀ। ਸ਼ਕਤੀ ਸਿੰਘ ਆਪਣੇ ਪਿਤਾ ਉਦੈ ਸਿੰਘ ਦੇ ਰਾਜਕਾਲ ਦੌਰਾਨ ਹੀ ਚਿਤੌੜ ਛੱਡ ਕੇ ਅਕਬਰ ਦੇ ਕੋਲ ਚਲਿਆ ਗਿਆ ਸੀ। ਚਿਤੌੜ ਉੱਤੇ ਪ੍ਰਤਾਪ ਦੇ ਹਮਲੇ ਤੋਂ ਪਹਿਲਾਂ ਉਹਦੇ ਚਿਤੌੜ ਪਰਤਣ ਦੀ ਖ਼ਬਰ ਮਿਲਦੀ ਹੈ, ਪਰ ਚਿਤੌੜ ਅਤੇ ਹਲਦੀਘਾਟੀ ਦੇ ਯੁੱਧ ਵਿਚ ਉਹਦਾ ਕੋਈ ਜ਼ਿਕਰ ਨਹੀਂ ਮਿਲਦਾ। ਜਿਹੜੇ ਇਤਿਹਾਸਕਾਰ ਹਲਦੀਘਾਟੀ ਦੇ ਯੁੱਧ ਵਿਚ ਆਪ ਹਾਜ਼ਿਰ ਸਨ ਉਹਨਾਂ ਵੀ ਉਹਦਾ ਕੋਈ ਜ਼ਿਕਰ ਨਹੀਂ ਕੀਤਾ। ਨਾ ਹੀ ਮੁਗਲ ਤੇ ਰਾਜਪੂਤ ਸਮਕਾਲੀ ਰਚਨਾਵਾਂ ਵਿਚ ਉਹਦਾ ਜ਼ਿਕਰ ਮਿਲਦਾ ਹੈ। ਅਨੁਮਾਨ ਤਾਂ ਇਹ ਹੈ ਕਿ ਉਹ ਹਲਦੀਘਾਟੀ ਦੇ ਯੁੱਧ ਤੋਂ ਪਹਿਲਾਂ ਜਾਂ ਉਹਦੇ ਵਿਚ ਸਵਰਗਵਾਸ ਹੋ ਗਿਆ ਸੀ। "ਓ! ਨੀਲਾ ਘੋੜਾ ਰਾ ਸਵਾਰ" ਦੀ ਗੱਲ ਕਵੀਆਂ ਦੀ ਕਲਪਨਾ ਵਿਚੋਂ ਨਿਕਲੀ ਹੈ, ਅਸਲ ਵਿਚ ਅਜਿਹੀ ਕੋਈ ਘਟਨਾ ਨਹੀਂ ਸੀ ਵਾਪਰੀ। ਡਾ. ਗੌਰੀਸ਼ੰਕਰ ਹੀਰਾ ਚੰਦ ਓਝਾ, ਡਾ. ਗੋਪੀਨਾਥ ਸ਼ਰਮਾ ਆਦਿ ਆਧੁਨਿਕ ਖੋਜਕਾਰਾਂ ਦੀ ਵੀ ਇਹੀ ਰਾਇ ਹੈ।

## ਧੀ ਦੀ ਭੁੱਖ

1579 ਵਿਚ ਸ਼ਾਹਬਾਜ਼ ਖਾਂ ਦੇ ਹਮਲੇ ਕਾਰਨ ਪ੍ਰਤਾਪ ਨੂੰ ਪਹਾੜਾਂ ਤੇ ਜੰਗਲਾਂ ਵਿਚ ਬਹੁਤ ਭਟਕਣਾ ਪਿਆ ਸੀ। ਉਸ ਸਮੇਂ ਦੀਆਂ ਕਈ ਕਹਾਣੀਆਂ ਪ੍ਰਚਲਿਤ

ਹਨ । ਪ੍ਰਤਾਪ ਅਤੇ ਉਹਦੇ ਪਰਿਵਾਰ ਨੇ ਉਸ ਸਮੇਂ ਦੌਰਾਨ ਜੋ ਮੁਸੀਬਤਾਂ ਝਲੀਆਂ ਸਨ ਉਹਨਾਂ ਦਾ ਦਿਗਦਰਸ਼ਨ ਕਰਾਉਣ ਲਈ ਹੀ ਸ਼ਾਇਦ ਇਹ ਕਹਾਣੀਆਂ ਘੜੀਆਂ ਗਈਆਂ ਸਨ । ਕਿਹਾ ਜਾਂਦਾ ਹੈ ਕਿ ਪ੍ਰਤਾਪ ਨੂੰ ਅਤੇ ਉਹਦੇ ਪਰਿਵਾਰ ਨੂੰ ਢਿੱਡ ਭਰ ਕੇ ਰੋਟੀ ਵੀ ਨਹੀਂ ਸੀ ਮਿਲਦੀ । ਉਹ ਘਾਹ ਖਾ ਕੇ ਤੇ ਚਟਾਈਆਂ ਉੱਤੇ ਸੌਂ ਕੇ ਜਿਵੇਂ-ਕਿਵੇਂ ਦਿਨ ਕੱਟਦੇ ਸਨ । ਅਜਿਹੇ ਮੁਸ਼ਕਲਾਂ-ਭਰੇ ਸਮੇਂ ਵਿਚ ਇਕ ਦਿਨ ਵਿਚ ਇਕ ਬਿੱਲੀ ਪ੍ਰਤਾਪ ਦੀ ਧੀ ਦੇ ਹੱਥੋਂ ਰੋਟੀ ਖੋਹ ਕੇ ਲੈ ਗਈ । ਤਿੱਖੀ ਭੁੱਖ ਲੱਗੀ ਹੋਣ ਕਰਕੇ ਰਾਜਕੁਮਾਰੀ ਵਿਲਕ-ਵਿਲਕ ਕੇ ਰੋਣ ਲਗ ਪਈ । ਪ੍ਰਤਾਪ ਕੋਲੋਂ ਧੀ ਦਾ ਇਹ ਦੁੱਖ ਵੇਖਿਆ ਨਾ ਗਿਆ । ਉਹਦੇ ਹੰਝੂਆਂ ਨੇ ਪ੍ਰਤਾਪ ਦੇ ਦ੍ਰਿੜ੍ਹ ਸੰਕਲਪ ਨੂੰ ਹਿਲਾ ਦਿੱਤਾ ਤਾਂ ਉਹਨੇ ਅਕਬਰ ਨੂੰ ਇਕ ਪੱਤਰ ਲਿਖਿਆ ਜੀਹਦੇ ਵਿਚ ਉਹਨੇ ਅਕਬਰ ਦੀ ਅਧੀਨਤਾ ਪ੍ਰਵਾਨ ਕਰਨ ਲਈ ਸਹਿਮਤੀ ਪ੍ਰਗਟਾਈ ।

ਪਰ ਪ੍ਰਾਪਤ ਇਤਿਹਾਸ ਇਸ ਕਹਾਣੀ ਦੀ ਪੁਸ਼ਟੀ ਨਹੀਂ ਕਰਦਾ । "ਰਾਜਪ੍ਰਸ਼ਸਿਤ", "ਅਮਰਕਾਵਿਯ ਵੰਸ਼ਾਵਲੀ", "ਰਾਜਵਿਲਾਸ", "ਖਿਯਾਤ", ਆਦਿ ਵਿਚੋਂ ਕਿਸੇ ਵਿਚ ਵੀ ਇਸ ਪ੍ਰਸੰਗ ਦਾ ਜ਼ਿਕਰ ਨਹੀਂ ਮਿਲਦਾ । ਅਸਲੀਅਤ ਤਾਂ ਇਹ ਹੈ ਕਿ ਸ਼ਾਇਦ ਪ੍ਰਤਾਪ ਦੀ ਕੋਈ ਧੀ ਸੀ ਹੀ ਨਹੀਂ । ਪ੍ਰਤਾਪ ਅਤੇ ਉਹਦਾ ਪਰਿਵਾਰ ਸੰਕਟ ਵਿਚ ਜ਼ਰੂਰ ਸਨ, ਏਨੀਂ ਬਹੁਤੀ ਬਿਪਤਾ ਵਿਚ ਨਹੀਂ ਸਨ । ਪ੍ਰਤਾਪ ਪਹਾੜੀ ਇਲਾਕੇ ਵਿਚ ਰਹਿ ਰਿਹਾ ਸੀ, ਪਰ ਆਪਣੇ ਬਚੇ ਹੋਏ ਇਲਾਕੇ ਉੱਤੇ ਉਹਦਾ ਪੂਰਾ ਪੂਰਾ ਕੰਟਰੋਲ ਸੀ ਤੇ ਉਹਦੇ ਸਮਰਥਕਾਂ ਦੀ ਸਹਾਇਤਾ ਉਹਨੂੰ ਨਿਰੰਤਰ ਮਿਲਦੀ ਰਹਿੰਦੀ ਸੀ । ਅਜਿਹੀ ਘੋਰ ਗ਼ਰੀਬੀ ਦਾ ਸਾਹਮਣਾ ਕਰਨ ਦਾ ਕੋਈ ਕਾਰਨ ਹੀ ਨਹੀਂ ਸੀ । ਹਾਂ, ਇਹ ਗੱਲ ਠੀਕ ਹੈ ਕਿ ਪ੍ਰਤਾਪ ਨੇ ਉਦੋਂ ਤੱਕ ਲਈ ਆਪਣੇ ਵਾਸਤੇ ਤੇ ਆਪਣੇ ਉਤਰਾਧਿਕਾਰੀਆਂ ਵਾਸਤੇ ਆਰਾਮ ਤੇ ਸ਼ਾਨ ਦੇ ਸਾਰੇ ਸਾਧਨ ਬੰਦ ਕਰ ਦਿੱਤੇ ਸਨ ਜਦੋਂ ਤੱਕ ਚਿਤੌੜ ਦੀ ਸ਼ਾਨ ਮੁੜ ਕੇ ਕਾਇਮ ਨਾ ਹੋ ਜਾਵੇ ।

ਡਾ. ਓਝਾ ਨੇ ਇਸ ਸਾਰੇ ਕਿੱਸੇ ਨੂੰ ਬਹੁਤ ਹੀ ਵਧਾਈ-ਚੜ੍ਹਾਈ ਹੋਈ ਕਲਪਨਾ ਕਿਹਾ ਹੈ ਕਿਉਂਕਿ "ਮਹਾਰਾਣਾ ਨੂੰ ਕਦੇ ਵੀ ਅਜਿਹੀ ਬਿਪਤਾ ਦਾ ਸਾਹਮਣਾ ਨਹੀਂ ਸੀ ਕਰਨਾ ਪਿਆ । ਉੱਤਰ ਵਿਚ ਕੁੰਭਲਗੜ ਤੋਂ ਲੈ ਕੇ ਦੱਖਣ ਵਿਚ ਰਿਸ਼ਭਦੇਵ ਤੋਂ ਪਰ੍ਹੇ ਤਕਰੀਬਨ 90 ਮੀਲ ਲੰਮਾ ਅਤੇ ਪੂਰਬ ਵਿਚ ਦੇਬਾਰੀ ਤੋਂ ਲੈ ਕੇ ਪੱਛਮ ਵਿਚ ਸਿਰੋਹੀ ਦੀ ਹੱਦ ਤੱਕ ਤਕਰੀਬਨ 70 ਮੀਲ ਚੌੜਾ ਪਹਾੜੀ ਇਲਾਕਾ, ਜਿਹੜਾ ਇਕ ਤੋਂ ਪਿੱਛੇ ਇਕ ਪਰਬਤ-ਮਾਲਾਵਾਂ ਨਾਲ ਭਰਿਆ ਹੋਇਆ ਹੈ, ਮਹਾਰਾਣਾ ਦੇ ਅਧਿਕਾਰ ਹੇਠ ਹੀ ਤਾਂ ਸੀ । ਮਹਾਰਾਣਾ ਤੇ ਸਰਦਾਰਾਂ ਦੀਆਂ ਇਸਤਰੀਆਂ ਤੇ ਬਾਲ-ਬੱਚਿਆਂ ਦਾ ਇੱਥੇ ਹੀ ਸੁਰੱਖਿਅਤ ਰੂਪ ਵਿਚ ਨਿਵਾਸ ਸੀ । ਲੋੜ ਪੈਣ ਦੀ ਸੂਰਤ ਵਿਚ ਅੰਨ ਆਦਿ ਲਿਆਉਣ ਲਈ ਗੋੜਵਾੜ, ਸਿਰੋਹੀ, ਈਡਰ ਤੇ ਮਾਲਵੇ ਵੱਲ ਦੇ ਮਾਰਗ ਉਹਨਾਂ ਲਈ ਖੁੱਲ੍ਹੇ ਸਨ । ਇਸ ਪਹਾੜੀ ਪ੍ਰਦੇਸ਼ ਵਿਚ ਪਾਣੀ ਦੀ ਤੇ ਫਲਾਂ ਵਾਲੇ ਦਰਖ਼ਤਾਂ ਦੀ ਬਹੁਤਾਤ ਤਾ ਸੀ ਹੀ, ਕਈ ਥਾਂਵਾਂ ਉੱਤੇ ਪੱਧਰੀ ਜ਼ਮੀਨ ਵੀ ਸੀ ਤੇ ਉੱਥੇ ਸੈਂਕੜੇ ਪਿੰਡ ਵਸੇ ਹੋਏ ਸਨ । ਪਹਾੜੀਆਂ ਉੱਤੇ ਹਜ਼ਾਰਾਂ ਮੀਲਾਂ ਦੀ ਬਸਤੀ ਸੀ । ਉੱਥੇ ਮਕਈ, ਛੋਲੇ ਤੇ ਝੋਨੇ ਦੀ ਬਹੁਤ ਪੈਦਾਵਾਰ ਹੁੰਦੀ ਸੀ । ਗਾਂਵਾਂ, ਮੱਝਾਂ, ਆਦਿ

ਜਾਨਵਰ ਬਹੁਤ ਵੱਡੀ ਗਿਣਤੀ ਵਿਚ ਸਨ। ਇਸ ਕਰਕੇ ਦੁੱਧ, ਘਿਓ ਆਦਿ ਪਦਾਰਥ ਸੌਖਿਆਂ ਹੀ ਮਿਲ ਜਾਂਦੇ ਸਨ। ਇਵੇਂ ਹੀ ਛੱਪਨ ਤੇ ਬਾਨਸੀ ਤੋਂ ਲੈ ਕੇ ਧਰਿਆਵਦ ਦੇ ਪਰ੍ਹੇ ਦਾ ਸਾਰਾ ਪਹਾੜੀ ਪ੍ਰਦੇਸ਼ ਵੀ ਮਹਾਰਾਣਾ ਦੇ ਅਧਿਕਾਰ ਵਿਚ ਸੀ। ਮੇਵਾੜ ਦਾ ਕੇਵਲ ਉੱਤਰ-ਪੂਰਬੀ ਪ੍ਰਦੇਸ਼ ਹੀ ਸ਼ਾਹੀ ਫ਼ੌਜ ਨਾਲ ਘਿਰਿਆ ਹੋਇਆ ਸੀ। ਏਨੇਂ ਵੱਡੇ ਪਹਾੜੀ ਇਲਾਕੇ ਨੂੰ ਘੇਰਨ ਲਈ ਲੱਖਾਂ ਦੀ ਗਿਣਤੀ ਵਿਚ ਫ਼ੌਜ ਚਾਹੀਦੀ ਸੀ। ਅਜਿਹੇ ਇਲਾਕੇ ਦੇ ਆਸਰੇ ਹੀ ਮਹਾਰਾਣਾ ਆਪਣੀ ਆਜ਼ਾਦੀ ਨੂੰ ਬਚਾ ਸਕਿਆ ਸੀ ਅਤੇ ਮੁਸਲਮਾਨਾਂ ਦੀਆਂ ਚੜ੍ਹਾਈਆਂ ਨੂੰ ਠੁੱਸ ਕਰ ਸਕਿਆ ਸੀ। ਉਹ ਆਪਣੇ ਸਰਦਾਰਾਂ ਸਮੇਤ ਵਿਸ਼ਾਲ ਪਹਾੜੀ ਇਲਾਕੇ ਵਿਚ ਬੜੀ ਨਿਡਰਤਾ ਨਾਲ ਰਹਿੰਦਾ ਸੀ ਅਤੇ ਉਹਦੇ ਹਜ਼ਾਰਾਂ ਭਗਤ ਤੇ ਬਹਾਦੁਰ ਭੀਲ, ਜਿਹੜੇ ਪਹਾੜਾਂ ਨੂੰ ਸਰ ਕਰਨ ਵਿਚ ਬਾਂਦਰਾਂ ਵਰਗੀ ਚੁਸਤੀ ਤੇ ਫੁਰਤੀ ਦੇ ਮਾਲਕ ਹੁੰਦੇ ਹਨ, ਦੁਸ਼ਮਣ ਸੈਨਾ ਦੀ 40-50 ਮੀਲ ਦੂਰ ਤੱਕ ਦੀ ਹਿਲਜੁਲ ਦੀਆਂ ਖ਼ਬਰਾਂ 7-8 ਘੰਟਿਆਂ ਵਿਚ ਪ੍ਰਤਾਪ ਕੋਲ ਪੁਚਾ ਦਿੰਦੇ ਸਨ। ਦੁਸ਼ਮਣ ਉੱਤੇ ਕਿਸ ਥਾਂ ਤੋਂ ਹਮਲਾ ਕਰਨਾ ਠੀਕ ਰਹੇਗਾ, ਇਹ ਫ਼ੈਸਲਾ ਕਰ ਕੇ ਰਾਣਾ ਆਪਣੇ ਰਾਜਪੂਤਾਂ ਸਮੇਤ ਪਹਾੜਾਂ ਦੀ ਓਟ ਵਿਚ ਘਾਤ ਲਾ ਕੇ ਬੈਠਾ ਰਹਿੰਦਾ ਤੇ ਮੌਕਾ ਮਿਲਦਿਆਂ ਹੀ ਦੁਸ਼ਮਣ ਲਈ ਆਫ਼ਤ ਬਣ ਜਾਂਦਾ। ਇਸੇ ਕਰਕੇ ਹੀ ਅਕਬਰ ਦੀ ਫ਼ੌਜ ਨੇ ਪਹਾੜਾਂ ਵਿਚ ਦੂਰ ਤੱਕ ਜਾਣ ਦਾ ਇਕ ਵਾਰ ਵੀ ਹੌਂਸਲਾ ਨਹੀਂ ਸੀ ਕੀਤਾ। ਭੀਲ ਲੋਕ ਮਹਾਰਾਣਾ ਪ੍ਰਤਾਪ ਦੀ ਵੱਖ-ਵੱਖ ਤਰ੍ਹਾਂ ਸੇਵਾ ਤਾਂ ਕਰਿਆ ਹੀ ਕਰਦੇ ਸਨ, ਮੌਕਾ ਮਿਲਣ ਉੱਤੇ ਸ਼ਾਹੀ ਫ਼ੌਜ ਦੀ ਰਸਦ ਵੀ ਲੁੱਟ ਲਿਆ ਕਰਦੇ ਸਨ ਅਤੇ ਮਹਾਰਾਣਾ ਤੇ ਸਰਦਾਰਾਂ ਦੀਆਂ ਇਸਤਰੀਆਂ ਦੀ ਰਾਖੀ ਕਰਿਆ ਕਰਦੇ ਸਨ। ਇਸੇ ਕਰਕੇ ਹੀ ਸ਼ਾਹਬਾਜ਼ ਖਾਂ ਮੇਵਾੜ ਵਿਚ ਇਕ ਵਾਰ ਵੀ ਬਹੁਤੇ ਦਿਨ ਨਾ ਟਿਕ ਸਕਿਆ ਅਤੇ ਵਿਸ਼ੇਸ਼ ਥਾਂਵਾਂ ਉੱਤੇ ਬਹੁਤ ਸਾਰੀ ਫ਼ੌਜ ਸਮੇਤ ਥਾਣੇ ਕਾਇਮ ਕਰਕੇ ਪਰਤ ਜਾਂਦਾ ਰਿਹਾ। ਮਹਾਰਾਣਾ ਇਹਨਾਂ ਥਾਣਿਆਂ ਉੱਤੇ ਹਮਲੇ ਕਰਕੇ ਉਹਨਾਂ ਨੂੰ ਉਠਾਉਂਦਾ ਰਿਹਾ। ਕਰਨਲ ਟਾਡ ਨੇ ਮਹਾਰਾਣਾ ਦੀ ਬਿਪਤਾ ਦੀ ਜੋ ਤਸਵੀਰ ਪੇਸ਼ ਕੀਤੀ ਹੈ ਜੇ ਉਹ ਸੱਚ ਹੁੰਦੀ ਤਾਂ ਅਬੁਲ ਫ਼ਜ਼ਲ ਵਰਗਾ ਲੇਖਕ, ਜੋ ਪੈਰ-ਪੈਰ ਉੱਤੇ ਬਾਦਸ਼ਾਹ ਦੀ ਚਾਪਲੂਸੀ ਦੀ ਹੱਦ ਤੱਕ ਪ੍ਰਸ਼ੰਸਾ ਕਰਦਾ ਹੈ ਤੇ ਨਿੱਕੀ ਜਿਹੀ ਗੱਲ ਨੂੰ ਵੀ ਵਧਾ-ਚੜ੍ਹਾ ਪੇਸ਼ ਕਰਦਾ ਹੈ, ਇਸ ਗੱਲ ਨੂੰ ਰਾਈ ਦਾ ਪਹਾੜ ਬਣਾ ਕੇ ਲਿਖਦਾ। ਅਕਬਰਨਾਮਾ ਜਾਂ ਫਾਰਸੀ ਇਤਿਹਾਸ ਵਿਚ ਇਸ ਗੱਲ ਦਾ ਕੋਈ ਜ਼ਿਕਰ ਨਹੀਂ ਹੈ ਕਿ ਕਸ਼ਟਾਂ ਤੇ ਮੁਸੀਬਤਾਂ ਨੂੰ ਨਾ ਸਹਿ ਸਕਣ ਕਰਕੇ ਰਾਣਾ ਨੇ ਅਕਬਰ ਦੀ ਅਧੀਨਤਾ ਪਰਵਾਨ ਕਰਨ ਲਈ ਉਹਨੂੰ ਪੱਤਰ ਲਿਖਿਆ ਸੀ। ਹਾਂ, ਇਹ ਤਾਂ ਮੰਨੀ ਹੋਈ ਗੱਲ ਹੈ ਕਿ ਉਦੈਪੁਰ ਜਾਂ ਗੋਗੂਦਾ ਦੇ ਰਾਜ ਮਹੱਲਾਂ ਵਰਗਾ ਆਰਾਮ ਉੱਥੇ ਨਹੀਂ ਸੀ ਤੇ ਦੁਸ਼ਮਣ ਨਾਲ ਲੜਨ ਦੀ ਚਿੰਤਾ ਸਦਾ ਬਣੀ ਰਹਿੰਦੀ ਸੀ।" "(ਰਾਜਪੂਤਾਨੇ ਕਾ ਇਤਿਹਾਸ", ਉਦੈਪੁਰ)

ਡਾ. ਓਝਾ ਨੇ ਪ੍ਰਤਾਪ ਦੀ ਆਰਥਿਕ ਹਾਲਤ ਦਾ ਵੀ ਵਿਸਥਾਰ ਵਿਚ ਵੇਰਵਾ ਪੇਸ਼ ਕੀਤਾ ਹੈ—"ਆਧੁਨਿਕ ਫ਼ੌਜ ਦੇ ਆਧਾਰ ਉੱਤੇ ਇਹ ਗੱਲ ਸਿੱਧ ਹੁੰਦੀ ਹੈ ਕਿ

ਮਹਾਰਾਣਾ ਪ੍ਰਤਾਪ ਕੋਲ ਬੇਸ਼ੁਮਾਰ ਧਨ-ਦੌਲਤ ਸੀ। ਪ੍ਰਤਾਪੀ ਮਹਾਰਾਣਾ ਕੁੰਭਕਰਣ ਅਤੇ ਸੰਗਰਾਮ ਸਿੰਘ ਨੇ ਦੂਰ-ਦੂਰ ਤੱਕ ਜਿੱਤ ਪ੍ਰਾਪਤ ਕਰਕੇ ਬਹੁਤ ਧਨ-ਦੌਲਤ ਇਕੱਠੀ ਕੀਤੀ ਸੀ। ਮਹਾਰਾਣਾ ਵਿਕਰਮਾਦਿਤ ਦੇ ਸਮੇਂ ਵਿਚ ਗੁਜਰਾਤ ਦੇ ਸੁਲਤਾਨ ਬਹਾਦੁਰਸ਼ਾਹ ਨੇ ਚਿਤੌੜ ਉੱਤੇ ਦੋ ਹਮਲੇ ਕੀਤੇ ਸਨ ਅਤੇ ਮਹਾਰਾਣਾ ਉਦੈ ਸਿੰਘ ਦੇ ਸਮੇਂ ਵਿਚ ਬਾਦਸ਼ਾਹ ਅਕਬਰ ਨੇ ਹਮਲਾ ਕੀਤਾ ਸੀ। ਬਹਾਦੁਰਸ਼ਾਹ ਦੇ ਪਹਿਲੇ ਹਮਲੇ ਤੋਂ ਪਹਿਲਾਂ ਹੀ ਸਾਰੀ ਸੰਪਤੀ ਚਿਤੌੜ ਵਿਚੋਂ ਬਾਹਰ ਕੱਢ ਲਈ ਗਈ ਸੀ। ਸੋ ਬਹਾਦੁਰਸ਼ਾਹ ਅਤੇ ਅਕਬਰ ਨੂੰ ਚਿਤੌੜ ਉੱਤੇ ਜਿੱਤ ਪ੍ਰਾਪਤ ਕਰਕੇ ਵੀ ਕੁਝ ਪ੍ਰਾਪਤ ਨਹੀਂ ਸੀ ਹੋਇਆ। ਜੇ ਕੁਝ ਹੱਥ ਲਗ ਜਾਂਦਾ ਤਾਂ ਅਬੁਲ ਫ਼ਜ਼ਲ ਵਰਗੇ ਲੇਖਕ ਨੇ ਰਾਈ ਦਾ ਪਹਾੜ ਬਣਾ ਕੇ ਉਹਦਾ ਵਰਣਨ ਜ਼ਰੂਰ ਕਰਨਾ ਸੀ। ਫ਼ਾਰਸੀ ਵਿਚ ਲਿਖੇ ਇਤਿਹਾਸਾਂ ਵਿਚ ਇਸ ਗੱਲ ਦਾ ਕੋਈ ਵੀ ਜ਼ਿਕਰ ਨਾ ਹੋਣਾ ਇਸ ਗੱਲ ਦਾ ਸਬੂਤ ਹੈ ਕਿ ਮੇਵਾੜ ਦੀ ਢੇਰ ਸਾਰੀ ਧਨ-ਦੌਲਤ ਵਿਚੋਂ ਕੁਝ ਵੀ ਉਹਨਾਂ ਦੇ ਹੱਥ ਨਾ ਲੱਗਾ ਤੇ ਉਹ ਜਿਉਂ ਦੀ ਤਿਉਂ ਸੁਰੱਖਿਅਤ ਰਹੀ।

"ਚਿਤੌੜ ਦੀ ਲੁੱਟ ਤੋਂ ਬਾਅਦ ਮਹਾਰਾਣਾ ਉਦੈ ਸਿੰਘ ਨੂੰ ਧਨ-ਦੌਲਤ ਇਕੱਠੀ ਕਰਨ ਦਾ ਕਦੇ ਮੌਕਾ ਹੀ ਨਾ ਮਿਲਿਆ। ਉਹਦੇ ਤੋਂ ਬਾਅਦ ਮਹਾਰਾਣਾ ਪ੍ਰਤਾਪ ਮੇਵਾੜ ਦੀ ਰਾਜਗੱਦੀ ਉੱਤੇ ਬੈਠਾ ਤੇ ਉਹ ਸਾਰੀ ਉਮਰ ਮੇਵਾੜ ਦੇ ਵਿਸ਼ਾਲ ਪਹਾੜੀ ਪ੍ਰਦੇਸ਼ ਵਿਚ ਰਹਿ ਕੇ ਅਕਬਰ ਨਾਲ ਲੜਦਾ ਰਿਹਾ। ਪ੍ਰਤਾਪ ਸਿੰਘ ਤੋਂ ਮਗਰੋਂ ਉਹਦਾ ਵੱਡਾ ਪੁੱਤਰ ਕੰਵਰ ਅਮਰ ਸਿੰਘ ਮੇਵਾੜ ਦਾ ਰਾਜਾ ਬਣਿਆ। ਉਹ ਵੀ ਆਪਣੇ ਰਾਜ ਦੀ ਸੁਤੰਤਰਤਾ ਲਈ ਅਕਬਰ ਤੇ ਜਹਾਂਗੀਰ ਦਾ ਟਾਕਰਾ ਕਰਦਾ ਰਿਹਾ।

"ਮਹਾਰਾਜਾ ਪ੍ਰਤਾਪ ਸਿੰਘ ਅਤੇ ਅਮਰ ਸਿੰਘ ਦੇ ਸਮੇਂ ਦੌਰਾਨ ਮੁਸਲਮਾਨਾਂ ਨਾਲ ਨਿਰੰਤਰ ਲੜਾਈਆਂ ਹੋਣ ਕਰਕੇ ਹੁਸਿਆਰ ਮੰਤਰੀ ਭਾਮਾ ਸ਼ਾਹ ਰਾਜ ਦੇ ਖ਼ਜਾਨੇ ਨੂੰ ਸੁਰੱਖਿਅਤ ਥਾਣਿਆਂ ਵਿਚ ਗੁਪਤ ਰੂਪ ਵਿਚ ਰਖਦਾ ਰਿਹਾ ਸੀ। ਇਸ ਸਾਰੇ ਖ਼ਜ਼ਾਨੇ ਦਾ ਵੇਰਵਾ ਉਹ ਆਪਣੀ ਇਕ ਵਹੀ ਵਿਚ ਰਖਦਾ ਸੀ। ਇਹਨਾਂ ਗੁਪਤ ਥਾਂਵਾਂ ਤੋਂ ਹੀ ਉਹ ਲੋੜ ਅਨੁਸਾਰ ਧਨ ਕੱਢਦਾ ਸੀ ਅਤੇ ਲੜਾਈ ਦਾ ਖਰਚ ਚਲਾਉਂਦਾ ਸੀ। ਆਪਣੀ ਮੌਤ ਤੋਂ ਪਹਿਲਾਂ ਉਹਨੇ ਉਪਰੋਕਤ ਵਹੀ ਆਪਣੀ ਪਤਨੀ ਨੂੰ ਦੇ ਕੇ ਕਿਹਾ ਕਿ ਇਹਦੇ ਵਿਚ ਰਾਜ ਦੇ ਖ਼ਜ਼ਾਨੇ ਦਾ ਪੂਰਾ ਵੇਰਵਾ ਹੈ, ਇਸ ਲਈ ਇਹਨੂੰ ਮਹਾਰਾਣਾ ਕੋਲ ਪੁਚਾ ਦੇਵੀਂ।

"ਅਜਿਹੀ ਹਾਲਤ ਵਿਚ ਇਹ ਕਹਿਣਾ ਅਣ-ਉਚਿਤ ਨਹੀਂ ਹੈ ਕਿ ਚਿਤੌੜ ਦਾ ਕਿਲਾ ਮੁਸਲਮਾਨਾਂ ਦੇ ਕਬਜ਼ੇ ਹੇਠ ਚਲੇ ਜਾਣ ਤੋਂ ਬਾਅਦ ਤਾਂ ਮੇਵਾੜ ਦੇ ਰਾਜਿਆ ਨੂੰ ਧਨ-ਦੌਲਤ ਇਕੱਠੀ ਕਰਨ ਦੀ ਸੰਭਾਵਨਾ ਹੀ ਨਹੀਂ ਸੀ ਮਿਲੀ। 1671 ਬਿਕਰਮੀ (1614 ਈਸਵੀ) ਵਿਚ ਮਹਾਰਾਣਾ ਅਮਰ ਸਿੰਘ ਨੇ ਬਾਦਸ਼ਾਹ ਜਹਾਂਗੀਰ ਨਾਲ ਸਮਝੌਤਾ ਕੀਤਾ ਸੀ। ਉਸ ਵੇਲੇ ਸ਼ਹਿਜ਼ਾਦਾ ਖੁਰਮ ਨਾਲ ਮੁਲਾਕਾਤ ਕਰਨ ਸਮੇਂ ਉਹਨੂੰ ਇਕ ਲਾਲ ਭੇਟ ਕੀਤਾ ਗਿਆ ਜੀਹਦੇ ਬਾਰੇ ਜਹਾਂਗੀਰ ਨੇ ਆਪਣੀ ਰੋਜ਼ਾਨਾ ਡਾਇਰੀ ਵਿਚ ਲਿਖਿਆ ਹੈ : 'ਉਹਦਾ ਮੁੱਲ 60,000 ਰੁਪਏ ਅਤੇ ਤੋਲ

32 ਮਾਸੇ (8 ਟਾਂਕ) ਸੀ। ਉਹ ਪਹਿਲਾਂ ਰਾਠੌੜਾਂ ਦੇ ਰਾਜੇ ਰਾਵ ਮਾਲਦੇਵ ਦੇ ਕੋਲ ਸੀ। ਉਹਦੇ ਪੁੱਤਰ ਚੰਦਰਸੇਨ ਨੇ ਆਪਣੀ ਮੁਸੀਬਤ ਦੇ ਸਮੇਂ ਉਹਨੂੰ ਰਾਣਾ ਉਦੈ ਸਿੰਘ ਦੇ ਕੋਲ ਵੇਚ ਦਿੱਤਾ ਸੀ।' 1673 ਬਿਕਰਮੀ (1616 ਈਸਵੀ) ਵਿਚ ਸ਼ਹਿਜ਼ਾਦਾ ਖੁਰਮ ਦੱਖਣ ਨੂੰ ਜਾਂਦਿਆਂ ਰਾਹ ਵਿਚ ਉਦੈਪੁਰ ਰੁਕਿਆ ਸੀ। ਇਸ ਸੰਬੰਧ ਵਿਚ ਬਾਦਸ਼ਾਹ ਜਹਾਂਗੀਰ ਨੇ ਆਪਣੀ ਰੋਜ਼ਾਨਾ ਡਾਇਰੀ ਵਿਚ ਲਿਖਿਆ ਹੈ: 'ਰਾਣਾ ਨੇ ਸ਼ਹਿਜ਼ਾਦੇ ਨੂੰ ਪੰਜ ਹਾਥੀ, ਸਤਾਈ ਘੋੜੇ ਅਤੇ ਰਤਨਾਂ ਤੇ ਰਤਨਾਂ ਨਾਲ ਜੜੇ ਗਹਿਣਿਆਂ ਦਾ ਭਰਿਆ ਇਕ ਥਾਲ ਭੇਟ ਕੀਤਾ। ਪਰ ਸ਼ਹਿਜ਼ਾਦੇ ਨੇ ਕੇਵਲ ਤਿੰਨ ਘੋੜੇ ਲੈ ਕੇ ਬਾਕੀ ਸਭ ਚੀਜ਼ਾਂ ਵਾਪਸ ਕਰ ਦਿੱਤੀਆਂ।' ਜਹਾਂਗੀਰ ਦੇ ਇਹਨਾਂ ਕਥਨਾਂ ਤੋਂ ਪਾਠਕਾਂ ਨੂੰ ਕੁਝ ਤਾਂ ਅੰਦਾਜ਼ਾ ਲਗ ਸਕਦਾ ਹੈ ਕਿ ਅਮਰ ਸਿੰਘ ਦੇ ਸਮੇਂ ਮੇਵਾੜ ਕੋਲ ਕਿੰਨਾ ਧਨ-ਦੌਲਤ ਸੀ। ਜੇ ਮਹਾਰਾਣਾ ਪ੍ਰਤਾਪ ਕੋਲ ਧਨ-ਸੰਪਤੀ ਸੀ ਹੀ ਨਹੀਂ ਤਾਂ ਉਹਦੇ ਪੁੱਤਰ ਮਹਾਰਾਣਾ ਅਮਰ ਸਿੰਘ ਕੋਲ ਸਮਝੌਤੇ ਵੇਲੇ ਏਨੇਂ ਹੀਰੇ-ਜਵਾਹਰਾਤ ਕਿੱਥੋਂ ਆ ਗਏ ਸਨ।

''ਅਮਰ ਸਿੰਘ ਤੋਂ ਬਾਅਦ ਉਹਦਾ ਵੱਡਾ ਪੁੱਤਰ ਕਰਣ ਸਿੰਘ ਰਾਜਗੱਦੀ ਉੱਤੇ ਬੈਠਾ ਸੀ ਜੀਹਦਾ ਸਾਰਾ ਜੀਵਨ ਆਪਣੇ ਉਜੜੇ ਹੋਏ ਇਲਾਕਿਆਂ ਨੂੰ ਵਸਾਉਣ ਵਿਚ ਲੰਘਿਆ। ਫੇਰ ਮਹਾਰਾਣਾ ਜਗਤ ਸਿੰਘ, ਜੋ ਬਹੁਤ ਉਦਾਰ ਸ਼ਾਸਕ ਸੀ, ਮੇਵਾੜ ਦਾ ਸ਼ਾਸਕ ਬਣਿਆ। ਉਹਨੇ ਲੱਖਾਂ ਰੁਪਏ ਖਰਚ ਕਰਕੇ ਉਦੈ ਪੁਰ ਵਿਚ ਜਗਨ ਨਾਥ ਰਾਇ (ਜਗਦੀਸ਼) ਦਾ ਮੰਦਿਰ ਬਣਵਾਇਆ ਅਤੇ ਉਹਦੇ ਗੌਰਵ ਲਈ ਹੋਰ ਲੱਖਾਂ ਰੁਪਏ ਖਰਚ ਕੀਤੇ। ਉਹਨੇ ਅਨੇਕ ਬਹੁਮੁੱਲੇ ਦਾਨ ਕੀਤੇ ਜਿਨ੍ਹਾਂ ਵਿਚੋਂ 'ਕਲਪ ਰੁੱਖ' ਦਾਨ ਵਿਸ਼ੇਸ਼ ਤੌਰ ਉੱਤੇ ਜ਼ਿਕਰ ਯੋਗ ਹੈ ਕਿਉਂਕਿ ਕਲਪ ਰੁੱਖ ਦਾ ਹਰੇਕ ਹਿੱਸਾ ਰਤਨਾਂ ਨਾਲ ਬਣਵਾਇਆ ਗਿਆ ਸੀ। ਉਹਨੇ ਸੈਂਕੜੇ ਹਾਥੀ, ਹਜ਼ਾਰਾਂ ਘੋੜੇ ਅਤੇ ਅਨੇਕ ਪਿੰਡ ਦਾਨ ਕੀਤੇ। ਸ਼ੁਰੂ ਵਿਚ, ਉਹ ਹਰ ਸਾਲ ਆਪਣੇ ਜਨਮ-ਦਿਨ ਦੇ ਮੌਕੇ ਚਾਂਦੀ ਦਾ ਤੁਲਾ ਦਾਨ (ਆਪਣੇ ਭਾਰ ਦੇ ਬਰਾਬਰ ਚਾਂਦੀ ਦਾ ਦਾਨ) ਕਰਿਆ ਕਰਦਾ ਸੀ, ਪਰ 1795 ਬਿਕਰਮੀ (1648 ਈਸਵੀ) ਤੋਂ ਹਰ ਸਾਲ ਇਸ ਮੌਕੇ ਉੱਤੇ ਸੋਨੇ ਦਾ ਤੁਲਾ ਦਾਨ ਕਰਨ ਲਗ ਪਿਆ ਸੀ। ਉਹਦੀ ਦਾਨਸ਼ੀਲਤਾ ਬਹੁਤ ਪ੍ਰਸਿੱਧ ਹੈ। ਉਹਦੇ ਤੋਂ ਬਾਅਦ ਉਹਦਾ ਵੱਡਾ ਪੁੱਤਰ ਕੰਵਰ ਰਾਜ ਸਿੰਘ 1709 ਬਿਕਰਮੀ (1652 ਈਸਵੀ) ਵਿਚ ਮੇਵਾੜ ਦੀ ਰਾਜਗੱਦੀ ਉੱਤੇ ਬੈਠਾ। ਉਹਨੇ ਉਸੇ ਸਾਲ ਏਕਲਿੰਗਜੀ ਜਾ ਕੇ ਉੱਥੇ ਰਤਨਾਂ ਦਾ ਤੁਲਾ ਦਾਨ ਕੀਤਾ। ਸਾਰੇ ਭਾਰਤ ਵਿਚ ਰਤਨਾਂ ਦੇ ਤੁਲਾ ਦਾਨ ਦਾ ਇਹੀ ਇਕ ਪੁਰਾਤਨ ਲਿਖਿਤ ਸਬੂਤ ਮਿਲਿਆ ਹੈ। ਉਹਨੇ 'ਰਾਜ ਸਮੁੰਦਰ' ਨਾਂ ਦਾ ਇਕ ਪ੍ਰਸਿੱਧ ਤਲਾਬ ਬਣਵਾਇਆ ਜੀਹਦੇ ਉੱਤੇ 1,05,07,584 ਰੁਪਏ ਖਰਚ ਹੋਏ ਸਨ।

"ਇਹਨਾਂ ਉਪਰੋਕਤ ਸਬੂਤਾਂ ਤੋਂ ਪਾਠਕਾਂ ਨੂੰ ਉਦੈਪੁਰ ਰਾਜ ਦੀ ਖ਼ੁਸ਼ਹਾਲੀ ਦਾ ਠੀਕ-ਠੀਕ ਅੰਦਾਜ਼ਾ ਲਗ ਸਕਦਾ ਹੈ। ਅਸਲ ਵਿਚ ਮਹਾਰਾਣਾ ਪ੍ਰਤਾਪ ਬਹੁਤ ਸ਼ਕਤੀਸ਼ਾਲੀ ਸੀ। ਇਸੇ ਕਰਕੇ ਉਹ ਅਤੇ ਉਹਦਾ ਪੁੱਤਰ ਵਰ੍ਹਿਆਂ ਤੱਕ ਬਾਦਸ਼ਾਹ ਨਾਲ ਲੜਨ ਦੇ ਸਮਰੱਥ ਹੋਏ ਸਨ।'' (''ਰਾਜਪੂਤਾਨੇ ਦਾ ਇਤਿਹਾਸ'', ਉਦੈਪੁਰ)

## ਅਕਬਰ ਦੇ ਨਾਂ ਮਾਫ਼ੀ-ਪੱਤਰ

ਇਸੇ ਤਰ੍ਹਾਂ ਬਿਨਾਂ ਸਬੂਤਾਂ ਤੋਂ ਇਹ ਗੱਲ ਪ੍ਰਚਲਿਤ ਹੈ ਕਿ ਪ੍ਰਤਾਪ ਨੇ ਪਰੇਸ਼ਾਨ ਹੋ ਕੇ ਅਕਬਰ ਨੂੰ ਮਾਫ਼ੀ-ਪੱਤਰ ਭੇਜਿਆ ਸੀ ਅਤੇ ਬੀਕਾਨੇਰ ਦੇ ਰਾਜਾ ਪ੍ਰਿਥਵੀ ਰਾਜ ਵੱਲੋਂ ਭੇਜੀ ਗਈ ਪ੍ਰਭਾਵਸ਼ਾਲੀ ਤੇ ਉਤਸ਼ਾਹਮਈ ਕਵਿਤਾ ਪੜ੍ਹ ਕੇ, ਕਵਿਤਾ ਵਿਚ ਹੀ ਜਵਾਬ ਲਿਖਦਿਆਂ ਇਸ ਗੱਲ ਤੋਂ ਮੁਕਰ ਗਿਆ ਸੀ। ਇਸ ਗੱਲ ਦਾ ਸਮਕਾਲੀ ਲਿਖਤਾਂ ਵਿਚ ਕੋਈ ਹਵਾਲਾ ਨਹੀਂ ਮਿਲਦਾ। ਮੁਸਲਿਮ ਇਤਿਹਾਸਕਾਰਾਂ ਨੇ ਵੀ ਇਹਦਾ ਜ਼ਿਕਰ ਨਹੀਂ ਕੀਤਾ। ਜੇ ਅਕਬਰ ਨੂੰ ਮਾਫ਼ੀ-ਪੱਤਰ ਭੇਜਿਆ ਗਿਆ ਹੁੰਦਾ ਤਾਂ ਬਾਦਸ਼ਾਹੀ ਇਤਿਹਾਸਕਾਰਾਂ ਨੇ ਉਹਦਾ ਜ਼ਿਕਰ ਜ਼ਰੂਰ ਕਰਨਾ ਸੀ। ਮਾਫ਼ੀ-ਪੱਤਰ ਵਰਗੀ ਚੀਜ਼ ਤੋਂ ਅਕਬਰ ਲਾਭ ਨਾ ਉਠਾਉਂਦਾ, ਇਸ ਗੱਲ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਇਤਿਹਾਸ ਅਜਿਹੇ ਕਿਸੇ ਵੀ ਪੱਤਰ ਦੀ ਪੁਸ਼ਟੀ ਨਹੀਂ ਕਰਦਾ। ਇਹ ਹੋ ਸਕਦਾ ਹੈ ਕਿ ਅਕਬਰ ਦੇ ਦੂਜੇ ਰਾਜਪੂਤ ਸਮਰਥਕਾਂ ਵਾਂਗ ਬੀਕਾਨੇਰ ਦੇ ਰਾਜੇ ਨੇ ਵੀ ਪ੍ਰਤਾਪ ਨੂੰ ਸਮਝਾਉਣ-ਬੁਝਾਉਣ ਦੀ ਗੱਲ ਸੋਚੀ ਹੋਵੇ ਤੇ ਇਹਦੇ ਵਿਚ ਸਫਲਤਾ ਨਾ ਮਿਲਣ ਕਰ ਕੇ ਸਾਰੀ ਘਟਨਾ ਨੂੰ ਉਹਨੇ ਕਲਪਨਿਕ ਰੂਪ ਦੇ ਦਿੱਤਾ ਹੋਵੇ, ਮੁਗ਼ਲ ਦਰਬਾਰ ਵਿਚ ਪ੍ਰਤਾਪ ਦੇ ਪੱਧਰ ਦੀ ਗੱਲ ਜਾਣ-ਬੁਝ ਕੇ ਉਡਾ ਦਿੱਤੀ ਹੋਵੇ ਤੇ ਫੇਰ ਪ੍ਰਿਥਵੀਰਾਜ ਨੇ ਕਾਵਿਮਈ ਪੱਤਰ ਭੇਜਿਆ ਹੋਵੇ। 'ਜੋ ਵੀ ਹੋਵੇ, ਬੀਕਾਨੇਰ ਦੇ ਅਜਿਹੇ ਯਤਨ ਅਤੇ ਪੱਤਰ ਦਾ ਕੋਈ ਇਤਿਹਾਸਕ ਸਬੂਤ ਨਹੀਂ ਮਿਲਦਾ।

## ਭੱਜ ਜਾਣ ਦਾ ਦੋਸ਼

ਪ੍ਰਤਾਪ ਵੱਲੋਂ ਵਾਰ-ਵਾਰ ਭੱਜ ਜਾਣ ਅਤੇ ਆਪਣੇ ਕਿਲ੍ਹਿਆਂ ਤੇ ਗੜ੍ਹਾਂ ਨੂੰ ਖਾਲੀ ਕਰਨ ਦੀ ਗੱਲ ਨੂੰ ਲੈ ਕੇ ਉਹਦੇ ਚਰਿੱਤਰ ਉੱਤੇ ਉਂਗਲ ਉਠਾਈ ਜਾਂਦੀ ਹੈ। ਮੇਵਾੜ ਵਿਚ ਅਜਿਹੀ ਪਰੰਪਰਾ ਪ੍ਰਤਾਪ ਤੋਂ ਪਹਿਲਾਂ ਹੀ ਸ਼ੁਰੂ ਹੋ ਗਈ ਸੀ। ਅਟੱਲ ਬਰਬਾਦੀ ਦੇ ਸਾਹਮਣੇ ਸਵਾਰਥ ਨੂੰ ਤਿਆਗ ਕੇ ਪ੍ਰਤਾਪ ਆਪਣੀ ਪਿਆਰੀ ਭੂਮੀ, ਉਹਦੇ ਆਦਰ-ਸਨਮਾਨ ਦੀ ਰਾਖੀ ਨਹੀਂ ਸੀ ਕਰ ਸਕਦਾ। ਤੇ ਆਪਣੀ ਪਿਆਰੀ ਭੂਮੀ ਦੇ ਆਦਰ-ਸਨਮਾਨ ਦੀ ਰਾਖੀ ਹੀ ਉਹਦਾ ਮੁੱਖ ਮੰਤਵ ਸੀ। ਉਹਦੀ ਨੀਤੀ ਇਸ ਮੰਤਵ ਉੱਤੇ ਹੀ ਆਧਾਰਤ ਸੀ ਤੇ ਬਹੁਤ ਕੁਝ ਗੁਆ ਕੇ ਵੀ ਉਹ ਇਸ ਮੰਤਵ ਉੱਤੇ ਪਹਿਰਾ ਦਿੰਦਾ ਰਿਹਾ ਸੀ। ਪ੍ਰਤਾਪ ਨੇ ਜੋ ਪ੍ਰਾਪਤੀਆਂ ਕੀਤੀਆਂ ਉਹਨਾਂ ਤੋਂ ਉਹਦੀ ਨੀਤੀ ਦੀ ਨਿਪੁੰਨਤਾ ਤੇ ਸਫਲਤਾ ਆਪਣੇ-ਆਪ ਸਿੱਧ ਹੋ ਜਾਂਦੀਆਂ ਹਨ। ਅਕਬਰ ਬਾਰਾਂ ਵਰ੍ਹੇ ਲਗਾਤਾਰ ਯਤਨ ਕਰ ਕੇ ਵੀ ਪ੍ਰਤਾਪ ਤੋਂ ਕੁਝ ਨਾ ਲੈ ਸਕਿਆ। ਪ੍ਰਤਾਪ ਨੂੰ ਆਪਣੇ ਪਿਤਾ ਤੋਂ ਮੇਵਾੜ ਦਾ ਜਿੰਨਾ ਭੂ-ਭਾਗ ਮਿਲਿਆ ਸੀ, ਓਨਾਂ ਹੀ ਉਹ ਆਪਣੇ ਪੁੱਤਰ ਲਈ ਛੱਡ ਕੇ ਗਿਆ ਸੀ। 'ਜੇ ਪ੍ਰਤਾਪ ਆਪਣਾ ਜੀਵਨ ਕੁਰਬਾਨ ਕਰ ਦਿੰਦਾ ਤਾਂ ਅਮਰ ਸਿੰਘ ਨੂੰ ਅਕਬਰ ਦੇ ਦਰਬਾਰ ਵਿਚ ਮਾੜੇ-ਮੋਟੇ ਥਾਂ ਦੇ ਇਲਾਵਾ ਕੁਝ ਨਹੀਂ ਸੀ ਮਿਲਣਾ। ਬਾਅਦ ਦੀਆਂ ਘਟਨਾਵਾਂ ਨੇ ਪ੍ਰਤਾਪ ਨੂੰ ਆਪੇ ਹੀ ਦੋਸ਼-ਮੁਕਤ ਕਰ ਦਿੱਤਾ।

## ਦਿੱਲੀ ਜਿੱਤਣ ਦੀ ਗੱਲ

ਇਸ ਗ਼ਲਤ ਧਾਰਨਾ ਨੂੰ ਫੈਲਾਉਣ ਵਿਚ ਵੀ ਕਰਨਲ ਜੇਮਜ਼ ਟਾਡ ਦਾ ਹੱਥ ਹੈ ਕਿ ਸ਼ੁਰੂ ਵਿਚ ਪ੍ਰਤਾਪ ਨੇ ਦਿੱਲੀ ਜਿੱਤਣ ਦੇ ਮਨਸੂਬੇ ਬਣਾਏ ਹੋਏ ਸਨ। ਇਸ ਗੱਲ ਦਾ ਕਿਤੇ ਜ਼ਿਕਰ ਜਾਂ ਸੰਕੇਤ ਨਹੀਂ ਮਿਲਦਾ। ਪਹਿਲੀ ਗੱਲ ਤਾਂ ਇਹ ਹੈ ਕਿ ਅਕਬਰ ਦੇ ਸਮੇਂ ਵਿਚ ਮੁਗਲ ਸਿੰਘਾਸਨ ਨੂੰ "ਦਿੱਲੀ ਦਾ ਅਸਥਾਈ ਸਿੰਘਾਸਨ" ਕਹਿਣਾ ਹੀ ਗ਼ਲਤ ਹੈ। ਦੂਜਾ, ਪ੍ਰਤਾਪ ਦੀ ਨੀਤੀ ਕਦੇ ਵੀ ਹਮਲਾਵਰ ਨੀਤੀ ਨਹੀਂ ਸੀ। ਉਹ ਤਾ ਬਸ ਇਹ ਚਾਹੁੰਦਾ ਸੀ ਕਿ ਮੇਵਾੜ ਦਾ ਜਿਹੜਾ ਹਿੱਸਾ ਅਕਬਰ ਦੇ ਕਬਜ਼ੇ ਹੇਠ ਚਲਿਆ ਗਿਆ ਹੈ, ਉਹ ਮੁੜ ਪ੍ਰਾਪਤ ਕਰ ਲਿਆ ਜਾਵੇ। ਇਹਦੇ ਲਈ ਵੀ ਪ੍ਰਤਾਪ ਨੇ ਫ਼ੌਜੀ ਕਾਰਵਾਈ, ਹਲਦੀਘਾਟੀ ਦੇ ਯੁੱਧ ਤੋਂ ਬਾਅਦ, ਅਕਬਰ ਦੀ ਹਮਲਾਵਰ ਨੀਤੀ ਦੇ ਜਵਾਬ ਵਿਚ ਸ਼ੁਰੂ ਕੀਤੀ ਸੀ। ਦਿੱਲੀ ਜਾਂ ਆਗਰਾ ਜਿੱਤਣ ਦਾ ਤਾਂ ਉਹਨੇ ਕਦੇ ਇਰਾਦਾ ਹੀ ਨਹੀਂ ਸੀ ਕੀਤਾ।

# 11. ਮੁਲਾਂਕਣ

## ਵਿਸ਼ੇਸ਼ਤਾਵਾਂ

ਪ੍ਰਤਾਪ ਦੀਆਂ ਵਿਸ਼ੇਸ਼ਤਾਵਾਂ ਦਾ ਲੇਖਾ-ਜੋਖਾ ਕਰਨ ਤੋਂ ਪਹਿਲਾਂ ਇਹ ਸਮਝ ਲੈਣਾ ਜ਼ਰੂਰੀ ਹੈ ਕਿ ਉਹ ਆਪਣੇ-ਆਪ ਵਿਚ ਇਕ ਵਿਸ਼ੇਸਤਾ ਸੀ। ਉਹਦੇ ਸਮਕਾਲੀ ਜਾਂ ਉਹਦੇ ਬਰਾਬਰ ਦੇ ਰਾਜਿਆ ਵਿਚੋਂ ਕਿਸੇ ਇਕ ਦਾ ਵੀ ਉਹਦੇ ਵਰਗਾ ਵਰਤੋਂ-ਵਿਹਾਰ ਤੇ ਚਰਿੱਤਰ ਨਹੀਂ ਸੀ ਤੇ ਨਾ ਹੀ ਕਿਸੇ ਨੇ ਉਹਦੇ ਵਰਗੀ ਸਫਲਤਾ ਪ੍ਰਾਪਤ ਕੀਤੀ ਸੀ। ਆਪਣੇ ਅਸਾਧਾਰਨ ਦੇਸ਼-ਅਭਿਮਾਨ, ਵੀਰਤਾ ਅਤੇ ਚਰਿੱਤਰ ਦੀ ਦ੍ਰਿੜ੍ਹਤਾ ਦੇ ਕਾਰਨ ਪ੍ਰਤਾਪ ਭਾਰਤੀ ਸਭਿਆਚਾਰਕ ਪਰੰਪਰਾ ਦਾ ਪ੍ਰਤੀਕ ਵੀ ਬਣ ਗਿਆ ਅਤੇ ਉਹਦਾ ਰੱਖਿਅਕ ਵੀ। ਭੌਤਿਕ ਜਾਂ ਰਾਜਨੀਤਕ ਦ੍ਰਿਸ਼ਟੀਕੋਣ ਤੋਂ ਚਾਹੇ ਉਹਨੂੰ ਬਹੁਤੇ ਉਤਸ਼ਾਹਜਨਕ ਨਤੀਜੇ ਨਾ ਪ੍ਰਾਪਤ ਹੋਏ ਹੋਣ, ਪਰ ਹਰ ਪ੍ਰਤੱਖ ਅਸਫਲਤਾ ਨੂੰ ਉਹਦੇ ਨਾਲੋਂ ਵੀ ਵੱਡੀਆਂ ਪ੍ਰਾਪਤੀਆਂ ਨੇ ਢੱਕ ਦਿੱਤਾ।

ਸਫਲ ਨਾ ਹੋਣ ਦੇ ਬਾਵਜੂਦ ਹਰ ਲੜਾਈ ਦੇ ਬਾਅਦ ਪ੍ਰਤਾਪ ਦਾ ਬਿੰਬ ਹੋਰ ਚਮਕਦਾ ਗਿਆ ਅਤੇ ਅੰਤ ਨੂੰ ਉਹ ਅਜਿਹੀ ਬੁਲੰਦੀ ਉੱਤੇ ਪਹੁੰਚ ਗਿਆ ਕਿ ਅੱਜ ਕਈ ਸਦੀਆਂ ਬਾਅਦ ਵੀ ਉਹਨੂੰ "ਸਵੇਰੇ ਉਠ ਕੇ ਨਾਂ ਲੈਣ ਵਾਲੀ ਸ਼ਖ਼ਸੀਅਤ" ਵਜੋਂ ਯਾਦ ਕੀਤਾ ਜਾਂਦਾ ਹੈ। ਇਹੋ ਜਿਹੇ ਅਸਾਧਾਰਨ ਲੋਕਾਂ ਦੀ ਸ਼ਖ਼ਸੀਅਤ ਦਾ ਵਿਸ਼ਲੇਸ਼ਣ ਤੇ ਉਹਨਾਂ ਦੀ ਦੇਣ ਦਾ ਮੁਲਾਂਕਣ ਕਰਨ ਲੱਗਿਆਂ ਉਹਨਾਂ ਦੀਆਂ ਅਸਥਾਈ ਸਫਲਤਾਵਾਂ-ਅਸਫਲਤਾਵਾਂ ਨੂੰ ਆਧਾਰ ਨਹੀਂ ਬਣਾਇਆ ਜਾ ਸਕਦਾ। ਇਸ ਸੂਰਤ ਵਿਚ ਉਹਨਾਂ ਦੇ ਸਮੁੱਚੇ ਜੀਵਨ ਉੱਤੇ ਵਿਚਾਰ ਕਰਨ ਦੀ ਲੋੜ ਹੁੰਦੀ ਹੈ। ਪ੍ਰਤਾਪ ਉਹਨਾਂ ਲੋਕਾਂ ਵਿਚੋਂ ਸੀ ਜੋ ਹਾਰ ਕੇ ਵੀ ਜਿੱਤਦੇ ਹਨ। ਅੱਜ ਵੀ ਸੁਤੰਤਰਤਾ ਲਈ ਕੁਰਬਾਨੀ ਕਰਨ ਵਾਲਿਆਂ ਵਿਚ ਪ੍ਰਤਾਪ ਦਾ ਨਾਂ ਪਹਿਲਾਂ ਆਉਂਦਾ ਹੈ।

ਪ੍ਰਤਾਪ ਜੇ ਚਾਹੁੰਦਾ ਤਾਂ ਉਹ ਅਕਬਰ ਨਾਲ ਸਮਝੌਤਾ ਕਰਕੇ ਸੁੱਖ-ਚੈਨ ਦੀ ਜ਼ਿੰਦਗੀ ਬਿਤਾ ਸਕਦਾ ਸੀ। ਪਰ ਉਹਨੇ ਇਹ ਰਾਹ ਨਾ ਚੁਣਿਆ। ਸੋਚ-ਸਮਝ ਕੇ ਆਪਣੇ ਤੇ ਆਪਣੇ ਪਰਿਵਾਰ ਲਈ, ਆਪਣੇ ਲੋਕਾਂ ਲਈ, ਸਾਮੰਤਾਂ ਤੇ ਸਰਦਾਰਾ ਲਈ ਕਸ਼ਟ ਅਤੇ ਬਲੀਦਾਨ ਦਾ ਰਾਹ ਚੁਣਿਆ। ਕੇਵਲ ਇਹੀ ਨਹੀ, ਉਹ ਆਪ ਵੀ ਇਕ ਜਿਉਂਦੀ-ਜਾਗਦੀ ਪ੍ਰੇਰਣਾ ਬਣ ਗਿਆ ਤੇ ਉਹਦੇ ਸਾਥੀਆਂ ਤੇ ਅਨੁਆਈਆਂ

ਨੇ ਸਾਰੇ ਕਸ਼ਟ ਹੱਸ-ਹੱਸ ਕੇ ਝੱਲ ਲਏ। ਖ਼ੁਦ ਪ੍ਰਤਾਪ ਦੇ ਪਰਿਵਾਰ ਦੇ ਕੁਝ ਲੋਕ ਅਕਬਰ ਨਾਲ ਮਿਲ ਗਏ ਸਨ—ਉਹਨਾਂ ਵਿਚ ਉਹਦੇ ਭਰਾ ਸ਼ਕਤੀ ਸਿੰਘ, ਸਗਰ ਅਤੇ ਜਗਮਾਲ ਵੀ ਸ਼ਾਮਲ ਸਨ। ਪਰ ਅਜਿਹੇ ਲੋਕਾਂ ਦੀ ਗਿਣਤੀ ਨਾ-ਬਰਾਬਰ ਸੀ। ਪ੍ਰਤਾਪ ਦੇ ਰਾਜ ਦੇ ਬਹੁਤੇ ਲੋਕਾਂ ਨੇ ਉਹਦਾ ਸਾਥ ਕਦੇ ਵੀ ਨਾ ਛੱਡਿਆ।

ਪ੍ਰਤਾਪ ਨੂੰ ਆਪਣਾ ਬਹੁਤਾ ਜੀਵਨ ਪਹਾੜਾਂ ਵਿਚ ਬਿਤਾਉਣਾ ਪਿਆ। ਜੋ ਸੁਰੱਖਿਆ ਮਹੱਲਾਂ ਅਤੇ ਕਿਲਿਆਂ ਨੇ ਨਾ ਦਿੱਤੀ ਉਹ ਜੰਗਲਾਂ ਤੇ ਕੰਦਰਾਂ ਨੇ ਦਿੱਤੀ। ਭੀਲਾਂ ਨੂੰ ਯੁੱਧ ਦੇ ਮੈਦਾਨ ਵਿਚ ਨਿਤਰਨ ਲਈ ਪ੍ਰੇਰ ਕੇ ਪ੍ਰਤਾਪ ਨੇ ਕਮਾਲ ਦੀ ਦੂਰਦਰਸ਼ਤਾ ਦਾ ਸਬੂਤ ਦਿੱਤਾ। ਜੇ ਭੀਲ ਪ੍ਰਤਾਪ ਦਾ ਸਾਥ ਨਾ ਦਿੰਦੇ ਤਾਂ ਉਹਨੂੰ ਬਹੁਤੀ ਸਫਲਤਾ ਨਹੀਂ ਸੀ ਮਿਲਣੀ। ਪ੍ਰਤਾਪ ਨੇ ਅਤੇ ਉਹਦੇ ਉਤਰਾਧਿਕਾਰੀਆਂ ਨੇ ਭੀਲਾਂ ਦਾ ਬਹੁਤ ਆਦਰ-ਸਤਿਕਾਰ ਕੀਤਾ ਅਤੇ ਰਾਜਕੀ ਚਿੰਨ੍ਹ ਉੱਤੇ ਰਾਜਪੂਤ ਦੇ ਨਾਲ-ਨਾਲ ਭੀਲ ਦੇ ਚਿੱਤਰ ਨੂੰ ਵੀ ਸਥਾਈ ਸਥਾਨ ਦਿੱਤਾ।

ਪ੍ਰਤਾਪ ਨੇ ਮੁਗਲ ਬਾਦਸ਼ਾਹ ਦਾ ਵਿਰੋਧ ਕਰਨ ਲਈ ਜਥੇਬੰਦੀ ਨੂੰ ਤਾਂ ਪਹਿਲ ਦਿੱਤੀ ਹੀ ਸੀ, ਪਰ ਨਾਲ ਹੀ ਉਹਨੇ ਆਪਣੇ ਗੁਆਂਢੀ ਰਾਜਾਂ ਨਾਲ ਅਜਿਹੇ ਸੰਬੰਧ ਕਾਇਮ ਕੀਤੇ ਕਿ ਉਹ ਆਜ਼ਾਦੀ-ਸੰਗਰਾਮ ਵਿਚ ਕੁਰਬਾਨੀ ਦੇਣ ਲਈ ਸਦਾ ਤਿਆਰ ਰਹਿੰਦੇ ਸਨ। ਇਹਦੇ ਵਿਚ ਹਿੰਦੂ-ਮੁਸਲਮਾਨ ਦਾ ਸਵਾਲ ਨਹੀਂ ਸੀ। ਨਾ ਹੀ ਇਹ ਸੰਗਰਾਮ ਹਿੰਦੂ ਅਤੇ ਮੁਸਲਿਮ ਧਰਮ ਵਿਚਕਾਰ ਸੀ। ਉਹ ਤਾਂ ਸਾਮਰਾਜਵਾਦ ਤੇ ਆਜ਼ਾਦੀ ਵਿਚਕਾਰ ਹੋ ਰਿਹਾ ਸੰਗਰਾਮ ਸੀ। ਇਸ ਗੱਲ ਦੀ ਪੁਸ਼ਟੀ ਇਸ ਗੱਲ ਤੋਂ ਹੁੰਦੀ ਹੈ ਕਿ ਪ੍ਰਤਾਪ ਦੇ ਸਮਰਥਕਾਂ ਵਿਚ ਮੁਸਲਮਾਨ ਰਾਜੇ ਵੀ ਸ਼ਾਮਲ ਸਨ। ਅਕਬਰ ਦੇ ਹਮਲੇ ਕਾਰਨ ਜੇ ਕੋਈ ਦੋਸਤੀ ਟੁੱਟ ਵੀ ਜਾਂਦੀ ਸੀ ਤਾਂ ਪ੍ਰਤਾਪ ਤੁਰੰਤ ਹੋਰ ਦੋਸਤੀ ਬਣਾ ਲੈਂਦਾ ਸੀ। ਤੇ ਜਿਹੜਾ ਇਕ ਵਾਰ ਪ੍ਰਤਾਪ ਦਾ ਬਣ ਜਾਂਦਾ ਸੀ, ਉਹ ਅਕਬਰ ਦੇ ਖੇਮੇ ਵਿਚ ਜਾ ਕੇ ਵੀ ਮੌਕਾ ਮਿਲਦਿਆਂ ਹੀ ਪਰਤ ਆਉਂਦਾ ਸੀ। ਅਜਿਹੀ ਸੀ ਪ੍ਰਤਾਪ ਦੀ ਸ਼ਖ਼ਸੀਅਤ ਦੀ ਖਿੱਚ।

ਹਲਦੀਘਾਟੀ ਵਿਚ ਪ੍ਰਤਾਪ ਦੇ ਯੁੱਧ-ਪ੍ਰਬੰਧ ਵਿਚ ਨੁਕਸ ਦੱਸੇ ਜਾਂਦੇ ਹਨ। ਉਸ ਇਕ ਮੌਕੇ ਨੂੰ ਛੱਡ ਕੇ ਪ੍ਰਤਾਪ ਨੇ ਯੁੱਧ ਤੇ ਸ਼ਾਂਤੀ ਵਿਚ ਹਰ ਪਹਿਲੂ ਦੇ ਪੱਖੋਂ ਸੂਝਬੂਝ ਤੋਂ ਕੰਮ ਲਿਆ। 'ਗੁਰੀਲਾ ਯੁੱਧ' ਵਿਚ ਪ੍ਰਤਾਪ ਨੂੰ ਬਹੁਤ ਸਫ਼ਲਤਾ ਮਿਲੀ। ਇਸ ਯੁੱਧ-ਵਿਧੀ ਸਦਕਾ ਉਹ ਦੁਸ਼ਮਣਾਂ ਨੂੰ ਤਾਂ ਤੰਗ ਕਰਦਾ ਰਿਹਾ, ਪਰ ਆਪ ਉਹਨਾਂ ਦੇ ਹੱਥ ਨਾ ਆਇਆ। ਅਕਬਰ ਵਰਗੀ ਤਾਕਤ ਨਾਲ ਬਾਰਾਂ ਵਰ੍ਹੇ ਲੜਦੇ ਰਹਿਣਾ ਤੇ ਕਦੇ ਵੀ ਉਹਦੇ ਹੱਥ ਨਾ ਆਉਣਾ ਕੋਈ ਸਾਧਾਰਨ ਗੱਲ ਨਹੀਂ ਸੀ। ਵਿਸ਼ਾਲ ਸੈਨਾ ਅਤੇ ਵੱਡੇ-ਵੱਡੇ ਯੋਧਿਆਂ ਦੇ ਬਾਵਜੂਦ ਅਕਬਰ ਨਾ ਤਾਂ ਪ੍ਰਤਾਪ ਨੂੰ ਮਾਰ ਸਕਿਆ ਤੇ ਨਾ ਹੀ ਫੜ ਸਕਿਆ।

ਪ੍ਰਤਾਪ ਨੇ ਆਪਣੇ-ਆਪ ਨੂੰ 'ਮਰ-ਮਿਟਣ' ਦੇ ਲੋਭ ਤੋਂ ਬਚਾਈ ਰਖਿਆ 'ਇਹ ਵੀ ਕੋਈ ਛੋਟੀ ਗੱਲ ਨਹੀਂ। ਪ੍ਰਚਲਿਤ ਰਾਜਪੂਤ ਪਰੰਪਰਾ ਤਾਂ ਇਹ ਸੀ ਕਿ ਜਿੱਥੇ ਜਿੱਤ ਨਾ ਹੋਵੇ ਉੱਥੇ ਜਾਨ ਦੇ ਦਿਉ। ਪਰ ਜੇ ਪ੍ਰਤਾਪ ਅਜਿਹਾ ਕਰਦਾ ਤੇ ਹਲਦੀਘਾਟੀ ਵਿਚੋਂ ਨਾ ਜਾਂਦਾ ਤਾਂ ਕਈ ਸਦੀਆਂ ਬਾਅਦ ਵੀ ਸੁਤੰਤਰਤਾ-ਪ੍ਰੇਮੀਆਂ

ਲਈ ਉਹਦਾ ਨਾਂ ਪੂਜਣਯੋਗ ਤੇ ਪ੍ਰੇਰਨਾਮਈ ਨਾ ਬਣਿਆ ਰਹਿੰਦਾ। ਆਪਣੇ-ਆਪ ਨੂੰ ਬਚਾ ਕੇ ਸੰਗਰਾਮ ਜਾਰੀ ਰਖਣਾ 'ਮਰ-ਮਿਟਣ' ਨਾਲੋਂ ਬਹੁਤ ਵੱਡੀ ਗੱਲ ਸੀ।

ਰਾਜ-ਪ੍ਰਬੰਧ ਵੱਲ ਵੀ ਪ੍ਰਤਾਪ ਨੇ ਪੂਰਾ ਧਿਆਨ ਦਿੱਤਾ ਅਤੇ ਰਾਜ ਪ੍ਰਤੀ ਫ਼ਰਜ਼ਾਂ ਤੋਂ ਮੂੰਹ ਨਾ ਮੋੜਿਆ। ਹਲਦੀਘਾਟੀ ਦੀ ਹਾਰ ਤੋਂ ਪ੍ਰਤਾਪ ਨਿਰਾਸ਼ ਨਹੀਂ ਸੀ ਹੋਇਆ। ਉਹ ਤੁਰਤ ਹੀ ਅਗਲੇ ਹਮਲੇ ਤੋਂ ਬਚਣ ਦੇ ਪ੍ਰਬੰਧ ਕਰਨ ਲੱਗ ਪਿਆ ਸੀ। ਉਹਨਾਂ ਮੁਸ਼ਕਲ ਹਾਲਤਾਂ ਵਿਚ ਵੀ ਉਹ ਲੋਕਾਂ ਦੀ ਸੁਰੱਖਿਆ ਦਾ ਪ੍ਰਬੰਧ ਕਰਦਾ ਰਿਹਾ, ਨਵੀਆਂ ਜਗੀਰਾਂ ਦਿੰਦਾ ਰਿਹਾ, ਬਗਾਵਤਾਂ ਦਬਾਉਂਦਾ ਰਿਹਾ। 1584-85 ਵਿਚ ਰਾਜਾ ਜਗਨ ਨਾਥ ਕਛਵਾਹਾ ਦੀ ਅਗਵਾਈ ਹੇਠ ਕੀਤੇ ਗਏ ਵੱਡੇ ਹਮਲੇ ਨੂੰ ਠੁੱਸ ਕਰਨ ਤੋਂ ਬਾਅਦ ਪ੍ਰਤਾਪ ਨੂੰ ਨਵ-ਉਸਾਰੀ ਕਰਨ ਅਤੇ ਵਿਵਸਥਾ ਕਾਇਮ ਕਰਨ ਲਈ ਕਾਫੀ ਸਮਾਂ ਮਿਲ ਗਿਆ ਸੀ।

## ਜੇ ਪ੍ਰਤਾਪ ਨਾ ਹੁੰਦਾ

ਇਹ ਗੱਲ ਬਹੁਤ ਵਾਰ ਕਹੀ ਜਾਂਦੀ ਹੈ ਕਿ ਜੇ ਰਾਣਾ ਸਾਂਗਾ ਤੇ ਪ੍ਰਤਾਪ ਦੇ ਵਿਚਕਾਰ ਉਦੈ ਸਿੰਘ ਨਾ ਹੁੰਦਾ ਤਾਂ ਮੇਵਾੜ ਦਾ ਇਤਿਹਾਸ ਕੁਝ ਹੋਰ ਹੀ ਹੋਣਾ ਸੀ। ਉਂਜ ਤਾਂ ਇਤਿਹਾਸਕ ਮੁਲਾਂਕਣ 'ਜੇ' ਅਤੇ 'ਕਾਸ਼' ਨਾਲ ਭਰੇ ਹੋਏ ਹਨ, ਪਰ ਅਸਲ ਵਿਚ ਕਿਸੇ ਦੇ ਚਰਿੱਤਰ, ਉਹਦੀ ਇਤਿਹਾਸਕ ਭੂਮਿਕਾ ਅਤੇ ਉਹਦੇ ਮਹੱਤਵ ਦਾ ਠੀਕ ਮੁਲਾਂਕਣ ਕਰਨ ਦਾ ਸਭ ਤੋਂ ਚੰਗਾ ਤਰੀਕਾ ਇਹ ਹੈ ਕਿ ਜੇ ਉਹ ਵਿਅਕਤੀ ਵਿਸ਼ੇਸ਼ ਨਾ ਹੁੰਦਾ ਤਾਂ ਕਿਹੋ ਜਿਹੀ ਹਾਲਤ ਪੈਦਾ ਹੁੰਦੀ। ਇਸ ਗੱਲ ਉੱਤੇ ਵਿਚਾਰ ਕੀਤੀ ਜਾਏ ਤਾਂ ਠੋਸ ਨਿਰਣਾ ਸਾਹਮਣੇ ਆ ਸਕਦਾ ਹੈ।

ਸੋਚਣ ਦੀ ਗੱਲ ਤਾ ਇਹ ਹੈ ਕਿ ਉਦੈ ਸਿੰਘ ਅਤੇ ਅਮਰ ਸਿੰਘ ਦੇ ਵਿਚਕਾਰ ਜੇ ਪ੍ਰਤਾਪ ਨਾ ਹੁੰਦਾ ਤਾਂ ਮੇਵਾੜ ਦੀ ਹਾਲਤ ਕੀ ਹੁੰਦੀ? ਮੇਵਾੜ ਦੀ ਹੀ ਕਿਉਂ, ਭਾਰਤ ਦੀ ਹਾਲਤ ਕੀ ਹੁੰਦੀ?

ਆਓ ਇਤਿਹਾਸ ਦੇ ਥੋੜ੍ਹੇ ਜਿਹੇ ਅਗਲੇ ਪੰਨੇ ਪਲਟ ਕੇ ਵੇਖੀਏ।

ਆਪਣੇ ਜੀਵਨ ਦੇ ਆਖਰੀ ਦਿਨਾਂ ਵਿਚ ਪ੍ਰਤਾਪ ਨੇ ਆਪਣਾ ਧਿਆਨ ਨਵ-ਨਿਰਮਾਣ ਵੱਲ ਦਿੱਤਾ ਸੀ। ਯੁੱਧ ਕਰਕੇ ਖਿੰਡਰੇ ਹੋਏ ਨਾਗਰਿਕ ਜੀਵਨ ਵਿਚ ਫੇਰ ਗਤੀ ਆ ਗਈ ਸੀ। ਪ੍ਰਤਾਪ ਤੋਂ ਬਾਅਦ ਅਮਰ ਸਿੰਘ ਨੇ ਇਹ ਅਮਲ ਜਾਰੀ ਰਖਿਆ। ਉਹਨੇ ਆਪਣੇ ਸਾਮੰਤਾ ਦੇ ਅਹੁਦਿਆਂ ਦੀ ਵੰਡ ਨੂੰ ਇਕ ਨਿਸ਼ਚਿਤ ਰੂਪ ਦਿੱਤਾ, ਲੋਕਾਂ ਵਿਚ ਫੈਲੀ ਅਨਿਸਚਤਾ ਤੇ ਅਵਿਸ਼ਵਾਸ ਨੂੰ ਘੱਟ ਕੀਤਾ ਅਤੇ ਪ੍ਰਸ਼ਾਸਨਕ ਵਿਵਸਥਾ ਤੇ ਸੈਨਿਕ ਸੰਗਠਨ ਨੂੰ ਨਵਾਂ ਰੂਪ ਦਿੱਤਾ।

ਪਰ ਅਕਬਰ ਨੇ ਅਮਰ ਸਿੰਘ ਨੂੰ ਵੀ ਇਹਨਾਂ ਸਾਰੇ ਰਚਨਾਤਮਿਕ ਕੰਮਾਂ ਲਈ ਬਹੁਤਾ ਸਮਾਂ ਨਾ ਦਿੱਤਾ। ਅਮਰ ਸਿੰਘ ਨੂੰ ਗੱਦੀ ਉੱਤੇ ਬੈਠਿਆਂ ਅਜੇ ਦੋ ਹੀ ਸਾਲ ਹੋਏ ਸਨ ਕਿ ਅਕਬਰ ਨੇ ਸ਼ਹਿਜ਼ਾਦੇ ਸਲੀਮ ਨੂੰ ਮੇਵਾੜ ਜਿੱਤਣ ਲਈ ਭੇਜ ਦਿੱਤਾ। ਸਲੀਮ ਲੜਾਈ ਲਈ ਤਿਆਰ ਨਹੀਂ ਸੀ, ਫੇਰ ਵੀ ਉਦੈ ਪੁਰ ਤਕ ਪਹੁੰਚ ਗਿਆ। ਮੁਗਲ ਫ਼ੌਜ ਅਤੇ ਮੇਵਾੜੀ ਫ਼ੌਜ ਵਿਚਕਾਰ ਥਾਂ-ਥਾ ਖੂਬ ਲੜਾਈ ਹੋਈ। ਕਈ ਥਾਂਵਾਂ

ਉੱਤੇ ਮੁਗਲ ਚੌਕੀਆਂ ਮੁੜ ਕਾਇਮ ਕੀਤੀਆਂ ਗਈਆਂ। ਮੇਵਾੜ ਦਾ ਇਕ ਹਿੱਸਾ ਫੇਰ ਰਾਣਾ ਦੇ ਹੱਥੋਂ ਨਿਕਲ ਗਿਆ। ਪਰ ਇਹ ਵੀ ਗੱਲ ਨਹੀਂ ਹੈ ਕਿ ਮੇਵਾੜੀ ਫ਼ੌਜ ਹਾਰਦੀ ਹੀ ਰਹੀ ਸੀ। ਉਹਨੇ ਵੀ ਮੁਗਲਾਂ ਦੀਆਂ ਅਨੇਕ ਥਾਂਵਾਂ ਉੱਤੇ ਮੁੜ ਕਬਜ਼ਾ ਕਰ ਲਿਆ ਸੀ। ਮੇਵਾੜ ਬਹੁਤ ਤਹਿਸ਼-ਨਹਿਸ਼ ਹੋ ਗਿਆ ਸੀ, ਪਰ ਸਲੀਮ ਨੂੰ ਕੋਈ ਵੱਡੀ ਜਾਂ ਸਥਾਈ ਸਫਲਤਾ ਪ੍ਰਾਪਤ ਕਰਨ ਤੋਂ ਬਿਨਾਂ ਪਰਤਣਾ ਪਿਆ ਸੀ। ਸਲੀਮ ਦੇ ਨਾਲ ਗਏ ਮਾਨ ਸਿੰਘ ਨੂੰ ਅਕਬਰ ਦੀ ਨਾਰਾਜ਼ਗੀ ਦਾ ਸਾਹਮਣਾ ਕਰਨਾ ਪਿਆ ਤੇ ਉਹਨੂੰ ਬੰਗਾਲ ਭੇਜ ਦਿੱਤਾ ਗਿਆ।

ਅਕਬਰ ਇਸ ਅਪਮਾਨ ਨੂੰ ਚੁੱਪਚਾਪ ਪੀ ਜਾਣ ਵਾਲਾ ਨਹੀਂ ਸੀ। ਚਾਰ ਸਾਲ ਬਾਅਦ, ਵੱਡੀਆਂ ਤੇ ਪੱਕੀਆਂ ਤਿਆਰੀਆਂ ਕਰਕੇ ਉਹਨੇ ਸਲੀਮ ਨੂੰ ਫੇਰ ਮੇਵਾੜ ਉੱਤੇ ਚੜ੍ਹਾਈ ਕਰਨ ਲਈ ਭੇਜਿਆ। ਉਹਦੇ ਨਾਲ ਕਈ ਅਮੀਰ-ਉਮਰਾਵ ਭੇਜੇ ਗਏ ਸਨ। ਪਰ ਸਲੀਮ ਦੀ ਸੁਸਤੀ ਅਤੇ ਅਣ-ਇੱਛਾ ਕਰਕੇ ਬਸ ਤਿਆਰੀਆਂ ਹੀ ਰਹਿ ਗਈਆਂ, ਹਮਲਾ ਨਾ ਹੋਇਆ।

ਇਵੇਂ 1605 ਵਿਚ ਅਕਬਰ ਦੀ ਮੌਤ ਸਮੇਂ ਵੀ ਮੇਵਾੜ ਦੀ ਹਾਲਤ ਪਹਿਲਾਂ ਵਰਗੀ ਹੀ ਸੀ। ਉਦੈ ਸਿੰਘ ਦੇ ਸਮੇਂ ਵਿਚ ਅਕਬਰ ਨੂੰ ਕੇਵਲ ਚਿਤੌੜ ਨਾਲ ਤਸੱਲੀ ਕਰਨੀ ਪਈ ਸੀ। ਪ੍ਰਤਾਪ ਦੇ ਸਮੇਂ ਵਿਚ, ਲਗਾਤਾਰ ਬਾਰਾ ਵਰ੍ਹੇ ਪੂਰੀ ਕੋਸ਼ਿਸ਼ ਕਰਨ ਦੇ ਬਾਵਜੂਦ, ਚਿਤੌੜ ਤੋਂ ਇਲਾਵਾ ਮੇਵਾੜ ਦਾ ਕੋਈ ਹੋਰ ਵੱਡਾ ਹਿੱਸਾ ਉਹਦੇ ਕਬਜ਼ੇ ਹੇਠ ਨਾ ਰਹਿ ਸਕਿਆ। ਆਪਣੀਆਂ ਕਰਾਮਾਤੀ ਸਫਲਤਾਵਾਂ ਨਾਲ ਦੁਨੀਆਂ ਨੂੰ ਹੈਰਾਨ ਕਰ ਦੇਣ ਵਾਲੇ ਅਕਬਰ ਮਹਾਨ ਨੂੰ, ਆਪਣੇ ਜੀਵਨ ਦੀ ਇਹ ਬਹੁਤ ਵੱਡੀ ਕਸਕ ਮਨ ਵਿਚ ਲੈ ਕੇ ਹੀ ਇਸ ਸੰਸਾਰ ਤੋਂ ਵਿਦਾ ਹੋਣਾ ਪਿਆ ਸੀ।

ਗੱਦੀ ਉੱਤੇ ਬੈਠਦਿਆਂ ਹੀ ਮੇਵਾੜ ਦੇ ਪ੍ਰਤੀ ਸਲੀਮ ਦਾ ਰਵੱਈਆ ਬਦਲ ਗਿਆ। ਉਹਨੇ ਮੇਵਾੜ ਨੂੰ ਜਿੱਤਣ ਦਾ ਦ੍ਰਿੜ੍ਹ ਸੰਕਲਪ ਕਰ ਲਿਆ ਅਤੇ ਆਪਣੇ ਰਾਜ ਦੇ ਪਹਿਲੇ ਸਾਲ ਵਿਚ ਵੀ ਉਹਨੇ ਮੇਵਾੜ ਉੱਤੇ ਬਹੁਤ ਵੱਡਾ ਹਮਲਾ ਕਰ ਦਿੱਤਾ। ਮੇਵਾੜੀ ਸੈਨਾ ਨੇ ਖੂਬ ਮੁਕਾਬਲਾ ਕੀਤਾ। ਮੁਗਲ ਫ਼ੌਜ ਦੇ ਜਦੋਂ ਪੈਰ ਨਾ ਜੰਮ ਸਕੇ ਤਾਂ ਸਮਝੌਤੇ ਦੀ ਗੱਲਬਾਤ ਸ਼ੁਰੂ ਹੋ ਗਈ। ਗੱਲਬਾਤ ਵਿਚ ਅਮਰ ਸਿੰਘ ਦਾ ਪੁੱਤਰ ਵੀ ਸ਼ਾਮਿਲ ਸੀ। ਸਪੱਸ਼ਟ ਹੈ ਕਿ ਦੋਵੇਂ ਹੀ ਧਿਰਾਂ ਯੁੱਧ ਦੀ ਸੰਭਾਵੀ ਤਬਾਹੀ ਤੋਂ ਬਚਣਾ ਚਾਹੁੰਦੀਆਂ ਸਨ। ਅਜੇ ਗੱਲਬਾਤ ਹੋ ਹੀ ਰਹੀ ਸੀ ਕਿ ਮੁਗਲ ਫ਼ੌਜ ਨੂੰ ਕਿਤੇ ਹੋਰ ਲੜਨ ਲਈ ਬੁਲਾ ਲਿਆ ਗਿਆ। ਇਵੇਂ ਮੇਵਾੜ ਨਾ ਤਾਂ ਜਿੱਤਿਆ ਜਾ ਸਕਿਆ ਤੇ ਨਾ ਹੀ ਉਹਦੇ ਨਾਲ ਸਮਝੌਤਾ ਹੋ ਸਕਿਆ।

ਤਿੰਨ ਵਰ੍ਹਿਆਂ ਬਾਅਦ ਜਹਾਂਗੀਰ (ਗੱਦੀ ਉੱਤੇ ਬੈਠਣ ਤੋਂ ਬਾਅਦ ਸਲੀਮ ਦਾ ਨਾਂ ਜਹਾਂਗੀਰ ਹੋ ਗਿਆ ਸੀ) ਨੇ ਮੇਵਾੜ ਉੱਤੇ ਫੇਰ ਹਮਲਾ ਕਰਨ ਦੀ ਵਿਉਂਤ ਬਣਾਈ। ਇਸ ਵਾਰ ਫ਼ੌਜ ਦੀ ਅਗਵਾਈ ਮਹਾਬਤ ਖਾ ਨੂੰ ਸੌਂਪੀ ਗਈ। ਮੁਗਲ ਫ਼ੌਜ ਵਿਚ ਚੁਣੇ ਹੋਏ ਸੈਨਿਕ ਸਨ। ਉਹਨਾਂ ਨੇ ਇਕ-ਇਕ ਕਰਕੇ ਕਈ ਮੇਵਾੜੀ ਮੋਰਚੇ ਤਬਾਹ ਕਰ ਦਿੱਤੇ ਤੇ ਭਿਅੰਕਰ ਕਤਲਾਮ ਕੀਤਾ। ਮੁਗਲ ਫ਼ੌਜ ਗਿਰਵਾ ਤੱਕ ਜਾ ਅਪੜੀ ਅਤੇ ਰਾਣਾ ਅਮਰ ਸਿੰਘ ਨੂੰ ਆਪਣੇ ਪਿਤਾ ਵਾਂਗ ਹੀ ਪਹਾੜਾਂ ਦੀ ਸ਼ਰਨ

ਲੈਣੀ ਪਈ। ਮੇਵਾੜੀ ਸੈਨਿਕ ਲੁਕ ਕੇ ਟਾਂਵੇਂ-ਟਾਂਵੇਂ ਹਮਲੇ ਜ਼ਰੂਰ ਕਰਦੇ ਰਹੇ। ਉਹਨਾਂ ਮਹਾਬਤ ਖਾਂ ਨੂੰ ਚੈਨ ਨਾ ਲੈਣ ਦਿੱਤਾ ਅਤੇ ਹਾਲਤ ਇਹ ਬਣ ਗਈ ਕਿ ਉਹਨੂੰ ਕਬਜ਼ੇ ਹੇਠ ਆਇਆ ਮੇਵਾੜ ਦਾ ਇਕ ਬਹੁਤ ਵੱਡਾ ਹਿੱਸਾ ਹੀ ਨਹੀਂ, ਸਗੋਂ ਬਹੁਤ ਸਾਰਾ ਸਾਜ਼-ਸਾਮਾਨ ਵੀ ਛੱਡ ਕੇ ਭੱਜਣਾ ਪਿਆ। ਅਗਲੇ ਵਰ੍ਹੇ ਹੀ ਅਬਦੁੱਲਾ ਦੀ ਅਗਵਾਈ ਹੇਠ ਮੁਗਲਾਂ ਨੇ ਫੇਰ ਹਮਲਾ ਕੀਤਾ। ਇਸ ਹਮਲੇ ਦਾ ਹਾਲ ਵੀ ਪਹਿਲਾਂ ਵਾਲਾ ਹੀ ਹੋਇਆ। ਤਿੰਨ ਸਾਲਾਂ ਬਾਅਦ ਰਾਜਾ ਬਸੂ ਨੂੰ ਹਮਲਾ ਕਰਨ ਲਈ ਭੇਜਿਆ ਗਿਆ ਅਤੇ ਉਹਤੋਂ ਅਗਲੇ ਸਾਲ ਮਿਰਜ਼ਾ ਅਜ਼ੀਜ਼ ਕੋਕਾ ਨੂੰ। ਪਰ ਮਨਚਾਹਿਆ ਨਤੀਜਾ ਨਾ ਨਿਕਲਿਆ।

ਪ੍ਰੇਸ਼ਾਨ ਹੋ ਕੇ ਜਹਾਂਗੀਰ ਨੇ ਮੇਵਾੜ ਉੱਤੇ ਖ਼ੁਦ ਚੜ੍ਹਾਈ ਕੀਤੀ। ਉਹਨੇ ਅਜਮੇਰ ਵਿਚ ਪੜਾਅ ਕੀਤਾ ਜਿੱਥੋਂ ਉਹਦੇ ਪਿਤਾ ਅਕਬਰ ਨੇ ਮੇਵਾੜ ਦੇ ਵਿਰੁੱਧ ਹਮਲੇ ਦਾ ਫ਼ੌਜੀ-ਪ੍ਰਬੰਧ ਚਲਾਇਆ ਸੀ। "ਤੁਜ਼ਕੇ ਜਹਾਂਗੀਰ" ਵਿਚ ਉਹਨੇ ਆਪ ਲਿਖਿਆ ਹੈ ਕਿ "ਮੇਰੀ ਇਸ ਚੜ੍ਹਾਈ ਦੇ ਦੋ ਮੰਤਵ ਸਨ—ਇਕ ਤਾਂ ਖਵਾਜ਼ਾ ਮੁਈਨੁਦੀਨ ਚਿਸ਼ਤੀ ਦੇ ਦਰਸ਼ਨ ਕਰਨਾ ਸੀ ਅਤੇ ਦੂਜਾ ਬਾਗੀ ਰਾਣਾ, ਜੋ ਹਿੰਦੁਸਤਾਨ ਦੇ ਮੁੱਖ ਰਾਜਿਆਂ ਵਿਚੋਂ ਇਕ ਹੈ ਅਤੇ ਜੀਹਦੇ ਖਾਨਦਾਨ ਦੀ ਉੱਤਮਤਾ ਨੂੰ ਸਾਰੇ ਰਾਜੇ ਤੇ ਰਈਸ ਪ੍ਰਵਾਨ ਕਰਦੇ ਹਨ, ਨੂੰ ਅਧੀਨ ਕਰਨਾ ਸੀ।" ਸ਼ਹਿਜ਼ਾਦਾ ਖੁਰਮ ਦੀ ਅਗਵਾਈ ਹੇਠ ਇਕ ਵੱਡੀ ਫ਼ੌਜ ਭੇਜੀ ਗਈ। ਖੁਰਮ ਦੀ ਹੁਸ਼ਿਆਰੀ ਸਦਕਾ ਇਸ ਫ਼ੌਜ ਨੇ ਉਹ ਕੰਮ ਕਰਕੇ ਵਿਖਾ ਦਿੱਤਾ ਜੋ ਹੁਣ ਤੱਕ ਕੋਈ ਵੀ ਮੁਗਲ ਸੈਨਾਪਤੀ ਮੇਵਾੜ ਦੀ ਧਰਤੀ ਉੱਤੇ ਨਹੀਂ ਸੀ ਕਰ ਸਕਿਆ। ਮੇਵਾੜ ਜਿੱਤਿਆ ਹੀ ਨਾ ਗਿਆ, ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਗਿਆ ਅਤੇ ਅਮਰ ਸਿੰਘ ਨੂੰ ਪਹਾੜਾਂ ਵਿਚ ਵੀ ਬਚਣਾ ਮੁਸ਼ਕਲ ਹੋ ਗਿਆ। ਮੇਵਾੜ ਦੇ ਸਾਮੰਤਾਂ ਨੇ ਆਪਣੇ ਰਾਣਾ ਨੂੰ ਸਮਝੌਤਾ ਕਰਨ ਦੀ ਸਲਾਹ ਦਿੱਤੀ। ਕੋਈ ਹੋਰ ਚਾਰਾ ਨਜ਼ਰ ਨਾ ਆਇਆ ਤਾਂ ਅਮਰ ਸਿੰਘ ਨੇ ਅਜਿਹੀਆਂ ਸ਼ਰਤਾਂ ਉੱਤੇ ਸਮਝੌਤਾ ਕਰਨਾ ਮੰਨ ਲਿਆ ਜਿਨ੍ਹਾਂ ਨਾਲ ਹੁਣ ਤੱਕ ਮੇਵਾੜ ਦੇ ਪਰਚਮ ਲਈ ਪ੍ਰਾਣਾਂ ਦੀ ਆਹੂਤੀ ਦੇਣ ਵਾਲਿਆਂ ਦੀ ਕੁਰਬਾਨੀ ਨਿਰਾਰਥਕ ਬਣ ਕੇ ਰਹਿ ਗਈ। ਮੁਗਲਾਂ ਨੇ ਮੇਵਾੜ ਵਿਚ ਆਪਣੀਆਂ ਲਾਲਸਾਵਾਂ ਪੂਰੀਆਂ ਕੀਤੀਆਂ ਅਤੇ ਗੁਹਿਲ ਤੋਂ ਤਕਰੀਬਨ 1050 ਵਰ੍ਹੇ ਬਾਅਦ ਮੇਵਾੜ ਦੀ ਸੁਤੰਤਰਤਾ ਖ਼ਤਮ ਹੋ ਗਈ। ਇਹ ਅਕਬਰ ਦੀ ਮੌਤ ਤੋਂ ਚੌਦਾਂ ਸਾਲ ਬਾਅਦ 1615 ਈ: ਦੀ ਗੱਲ ਹੈ।

ਇਵੇਂ 1563 ਵਿਚ ਅਕਬਰ ਵੱਲੋਂ ਚਿਤੌੜ ਨੂੰ ਜਿੱਤਣ ਅਤੇ 1615 ਵਿਚ ਜਹਾਂਗੀਰ ਵੱਲੋਂ ਮੇਵਾੜ ਨੂੰ ਕਬਜ਼ੇ ਹੇਠ ਲੈਣ ਵਿਚਕਾਰ ਕੇਵਲ ਪ੍ਰਤਾਪ ਹੀ ਸੀ ਜਿਸ ਨੇ ਅਟੱਲ ਹੋਣੀ ਨੂੰ ਟਾਲੀ ਰਖਿਆ ਸੀ। 50-52 ਵਰ੍ਹੇ ਕਿਸੇ ਦੇਸ਼ ਜਾਂ ਰਾਸ਼ਟਰ ਦੇ ਇਤਿਹਾਸ ਬਹੁਤ ਵੱਡੀ ਗੱਲ ਨਹੀਂ ਹੁੰਦੇ, ਪਰ ਪ੍ਰਤਾਪ ਨੇ ਅਤੇ ਬਾਅਦ ਵਿਚ ਅਮਰ ਸਿੰਘ ਨੇ ਇਸ ਸਮੇਂ ਨੂੰ ਏਨਾਂ ਲੰਮਾ ਤੇ ਘਟਨਾਵਾਂ ਨਾਲ ਭਰਪੂਰ ਬਣਾ ਦਿੱਤਾ ਕਿ ਦੋ ਮੁਗਲ ਸਮਰਾਟ ਮੇਵਾੜ ਵਰਗੇ ਨਿੱਕੇ ਜਿਹੇ ਰਾਜ ਨੂੰ ਜਿੱਤਣ ਲਈ ਆਪਣੀ ਸਾਰੀ ਸ਼ਕਤੀ ਅਤੇ ਯੋਗਤਾ ਲਾਉਣ ਲਈ ਮਜਬੂਰ ਹੋ ਗਏ ਸਨ। ਉਹਨਾਂ ਨੇ ਮੇਵਾੜ

ਉੱਤੇ ਅਨੇਕ ਵਾਰ ਹਮਲੇ ਕਰਕੇ, ਹਮਲੇ ਦੀ ਅਗਵਾਈ ਖ਼ੁਦ ਆਪਣੇ ਹੱਥਾਂ ਵਿਚ ਲੈ ਕੇ ਮੇਵਾੜ ਦੀ ਮਹੱਤਤਾ ਨੂੰ ਸਿੱਧ ਕਰ ਦਿੱਤਾ। ਮੇਵਾੜ ਕੇਵਲ ਇਕ ਰਾਜਪੂਤ ਰਾਜ ਨਹੀਂ ਸੀ ਰਹਿ ਗਿਆ। ਮੇਵਾੜ ਮੁਗਲਾਂ ਲਈ ਇਕ ਦਿਨ ਦਾ ਸੁਫਨਾ ਤੇ ਉਹਨਾਂ ਦੀ ਸ਼ਕਤੀ ਲਈ ਇਕ ਸ਼ਕਤੀਸ਼ਾਲੀ ਵੰਗਾਰ ਬਣ ਗਿਆ ਸੀ। ਮੇਵਾੜ ਆਜ਼ਾਦੀ ਦੀ ਅਜਿਹੀ ਮਸ਼ਾਲ ਬਣ ਗਿਆ ਸੀ ਕਿ ਉਹਨਾਂ ਨੂੰ ਵੀ ਰੋਸ਼ਨੀ ਦਿੰਦਾ ਸੀ ਜੋ ਗੁਲਾਮੀ ਦੇ ਹਨੇਰੇ ਵਿਚ ਡੁੱਬ ਗਏ ਸਨ।

ਅਕਬਰ ਨੇ ਭਾਰਤ ਨੂੰ ਹੀ ਨਹੀਂ, ਹਿੰਦੂਤਵ ਨੂੰ ਵੀ ਆਪਣੇ ਵਿਚ ਮਿਲਾਉਣ ਦਾ ਯਤਨ ਕੀਤਾ। ਆਪਣੀ ਸ਼ਕਤੀ ਤੇ ਬਹਾਦਰੀ ਅਤੇ ਆਪਣੀ ਸਹਿਣਸ਼ੀਲਤਾ ਤੇ ਉਦਾਰਤਾ ਸਦਕਾ ਜਿੱਤਾਂ ਹੀ ਜਿੱਤਾਂ ਪ੍ਰਾਪਤ ਕਰ ਰਿਹਾ ਸੀ। ਜੇਤੂ ਦੇ ਨਾਲ-ਨਾਲ ਉਹ ਧਰਮ-ਪ੍ਰਵਰਤਕ ਵੀ ਬਣਦਾ ਜਾ ਰਿਹਾ ਸੀ। ਇਸ ਤਰ੍ਹਾਂ ਭਾਰਤ ਦੀ ਧਰਤੀ ਨੇ ਦੂਹਰੇ ਹਮਲੇ ਦਾ ਸਾਹਮਣਾ ਪਹਿਲੀ ਵਾਰ ਕੀਤਾ। ਭਾਰਤ ਦੀ ਆਤਮਾ ਤੱਕ ਅਕਬਰ ਦੀ ਮੁੱਠੀ ਵਿਚ ਕੈਦ ਹੋ ਰਹੀ ਸੀ। ਇਸ ਹਾਲਤ ਵਿਚ ਪ੍ਰਤਾਪ ਨੇ ਪੈਰ ਜਮਾਏ ਤੇ ਉਹ ਲਗਾਤਾਰ ਸੰਗਰਾਮ ਕਰਦਾ ਰਿਹਾ। ਨਿਰੰਤਰ ਬਰਾਬਰੀ ਬਣੀ ਰਹੀ। ਅਕਬਰ ਨੂੰ ਨਾ ਪੂਰਨ ਫ਼ੌਜੀ ਜਿੱਤ ਮਿਲੀ ਤੇ ਨਾ ਹੀ ਨੈਤਿਕ ਜਿੱਤ।

ਜੇ ਅਕਬਰ ਜਿੱਤ ਜਾਂਦਾ ਤਾਂ ਉਸ ਸਮੇਂ ਮੇਵਾੜ ਦਾ ਵੀ ਪਤਨ ਹੋ ਜਾਣਾ ਸੀ ਤੇ ਅਕਬਰ ਨੂੰ ਧਰਮ-ਪਰਿਵਰਤਨ ਦਾ ਹੋਰ ਮੌਕਾ ਮਿਲ ਜਾਣਾ ਸੀ। ਪ੍ਰਤਾਪ ਨੇ ਅਕਬਰ ਦੇ ਸੁਫਨੇ ਹੀ ਨਾ ਤੋੜੇ, ਸਗੋਂ ਕਈ ਸੰਭਾਵਨਾਵਾਂ ਨੂੰ ਜਨਮ ਤੋਂ ਪਹਿਲਾਂ ਹੀ ਖ਼ਤਮ ਕਰ ਦਿੱਤਾ।

## ਫਿਰਕਾਪ੍ਰਸਤੀ ਤੋਂ ਮੁਕਤ

ਇੱਥੇ 'ਹਿੰਦੂਤਵ' ਨੂੰ ਉਸ ਫਿਰਕੂ ਸੰਦਰਭ ਤੋਂ ਅੱਡ ਕਰਕੇ ਸੋਚਣ ਦੀ ਲੋੜ ਹੈ ਜਿਸ ਨੇ ਭਾਰਤ ਦੇ ਬਾਅਦ ਦੇ ਇਤਿਹਾਸ ਨੂੰ ਬੇਹੱਦ ਕਲੰਕਿਤ ਕਰ ਦਿੱਤਾ। ਉਸ ਸੌੜੀ ਫਿਰਕੂ ਭਾਵਨਾ ਲਈ ਪ੍ਰਤਾਪ ਦੀ ਨੀਤੀ ਵਿਚ ਕੋਈ ਥਾਂ ਨਹੀਂ ਸੀ। ਉਹ ਭਾਰਤੀਅਤਾ ਲਈ ਅਤੇ ਉਸ ਸਭਿਆਚਾਰਕ ਪਰੰਪਰਾ ਦੀ ਰਾਖੀ ਲਈ ਲੜੇ ਸਨ ਜਿਸ ਨੂੰ ਬਦੇਸ਼ ਤੋਂ ਆਈ ਇਕ ਤਾਕਤ ਜ਼ਬਰਦਸਤੀ ਤੋੜਨਾ ਚਾਹੁੰਦੀ ਸੀ।

ਡਾ. ਰਾਮ ਪ੍ਰਸਾਦ ਤ੍ਰਿਪਾਠੀ ਨੇ ਦੱਸਿਆ ਹੈ ਕਿ ਰਾਣਾ ਪ੍ਰਤਾਪ ਦੀ ਬਹਾਦੁਰੀ, ਤਿੱਖੀ ਦੇਸ਼ਭਗਤੀ, ਕਸ਼ਟ ਸਹਿਣ ਦੀ ਸਮਰੱਥਾ ਅਤੇ ਤਿਆਗ ਤੋਂ ਪ੍ਰੇਰਿਤ ਹੋ ਕੇ ਆਧੁਨਿਕ ਲੇਖਕਾਂ ਨੇ ਵੀ ਉਹਦੇ ਸੰਗਰਾਮ ਨਾਲ ਅਜਿਹੇ ਤੱਥ ਜੋੜ ਦਿੱਤੇ ਹਨ ਜਿਨ੍ਹਾਂ ਦਾ ਅਸਲੀਅਤ ਨਾਲ ਕੋਈ ਸੰਬੰਧ ਨਹੀਂ ਹੈ। ਅਬੁਲ ਫ਼ਜ਼ਲ ਅਤੇ ਕੁਝ ਫ਼ਾਰਸੀ ਲੇਖਕਾਂ ਨੇ ਬਹਾਦੁਰ ਪ੍ਰਤਾਪ ਦੀ ਆਲੋਚਨਾ ਕੀਤੀ ਹੈ ਅਤੇ ਹੋਰ ਲੇਖਕਾਂ ਨੇ ਅਕਬਰ ਤੇ ਮਾਨ ਸਿੰਘ ਦੀ ਨਿੰਦਿਆ ਕੀਤੀ ਹੈ। ਇਹ ਕੋਈ ਹਿੰਦੂ-ਮੁਸਲਮਾਨ ਦਾ ਸਵਾਲ ਨਹੀਂ ਸੀ, ਨਾ ਹੀ ਇਹ ਹਿੰਦੂ ਅਤੇ ਮੁਸਲਿਮ ਧਰਮ ਵਿਚਕਾਰ ਲੜਾਈ ਸੀ। ਇਹ ਤਾਂ ਸਪੱਸ਼ਟ ਰੂਪ ਵਿਚ ਮੁਗਲ ਸਾਮਰਾਜ ਅਤੇ ਮੇਵਾੜ ਰਾਜ ਵਿਚਕਾਰ ਸੰਘਰਸ਼ ਸੀ। ਜੇ ਇੰਜ ਨਾ ਹੁੰਦਾ ਤਾਂ ਪ੍ਰਤਾਪ ਨੇ ਆਪਣੀ ਇਕ ਫ਼ੌਜੀ ਟੁੱਕੜੀ ਦੀ ਅਗਵਾਈ

ਹਕੀਮ ਖਾਂ ਸੂਰ ਨੂੰ ਨਹੀਂ ਸੀ ਸੌਂਪਣੀ ਤੇ ਨਾ ਹੀ ਅਕਬਰ ਨੇ ਆਪਣੀ ਸਾਰੀ ਸੈਨਾ ਦੀ ਅਗਵਾਈ ਮਾਨ ਸਿੰਘ ਨੂੰ ਸੌਂਪਣੀ ਸੀ। ਅਕਬਰ ਨੇ ਜਿਸ ਭਾਵਨਾ ਅਧੀਨ ਮਾਲਵਾ ਦੇ ਬਾਜ਼ ਬਹਾਦੁਰ, ਗੁਜਰਾਤ ਦੇ ਮੁਜੱਫ਼ਰ, ਬੰਗਾਲ ਦੇ ਦਾਊਦ, ਸਿੰਧ ਦੇ ਮਿਰਜ਼ਾ ਜਾਨੀ ਬੇਗ ਅਤੇ ਕਸ਼ਮੀਰ ਦੇ ਯੂਸੁਫ਼ ਨੂੰ ਹਰਾਇਆ ਸੀ, ਉਸੇ ਭਾਵਨਾ ਤੋਂ ਪ੍ਰੇਰਿਤ ਹੋ ਕੇ ਉਹਨੇ ਮੇਵਾੜ ਨਾਲ ਟੱਕਰ ਲਈ ਸੀ। ਜੇ ਮੇਵਾੜ ਦਾ ਰਾਜਾ ਕੋਈ ਮੁਸਲਮਾਨ ਹੁੰਦਾ ਤਾਂ ਵੀ ਅਕਬਰ ਨੇ ਇਹੀ ਕੁਝ ਕਰਨਾ ਸੀ। ਇਸ ਗੱਲ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਮੇਵਾੜ ਉੱਤੇ ਹਮਲਾ ਕਰਨ ਦੇ ਪਿੱਛੇ ਰਾਜਨੀਤਕ ਉਦੇਸ਼ ਤੋਂ ਇਲਾਵਾ ਕੋਈ ਹੋਰ ਵੀ ਉਦੇਸ ਸੀ। ਸਾਮਰਾਜਵਾਦ ਨੂੰ ਚੰਗਾ ਕਹੀਏ ਜਾਂ ਮਾੜਾ, ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਆਪਣੇ-ਆਪਣੇ ਸਮੇਂ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਨੇ ਇਹਨੂੰ ਉਵੇਂ ਹੀ ਮਾਨਤਾ ਦਿੱਤੀ ਜਿਵੇਂ ਯੂਰਪ-ਵਾਸੀਆਂ ਨੇ ਦਿੱਤੀ ਸੀ। ("ਰਾਈਜ਼ ਐਂਡ ਫ਼ਾਲ ਆਫ਼ ਮੁਗਲਜ਼", 1960, ਪੰਨੇ 222-223)

ਡਾ. ਵਰਿੰਦਰ ਸਵਰੂਪ ਭਟਨਾਗਰ ਨੇ ਇਸ ਗੱਲ ਨੂੰ ਹੋਰ ਵੀ ਸਪੱਸ਼ਟ ਕੀਤਾ ਹੈ : "ਪ੍ਰਤਾਪ ਦੀ ਨੀਤੀ ਵਿਚ ਕੋਈ ਸੌੜਾਪਣ ਨਹੀਂ ਸੀ। ਉਹਦੀ ਲੜਾਈ ਸਿਧਾਂਤਾਂ ਦੀ ਲੜਾਈ ਸੀ। ਉਹਨੂੰ ਇਸਲਾਮ ਧਰਮ ਨਾਲ ਕੋਈ ਵੈਰ ਨਹੀਂ ਸੀ। ਹਲਦੀਘਾਟੀ ਦੇ ਯੁੱਧ ਵਿਚ ਉਹਦੀ ਅੱਧੀ ਫ਼ੌਜ ਦੀ ਅਗਵਾਈ ਹਕੀਮ ਖਾਂ ਸੂਰ ਅਫ਼ਗਾਨ ਨੇ ਕੀਤੀ ਸੀ ਜੀਹਨੇ ਮੁਗਲ ਫੌਜ ਦੇ ਮੂਹਰਲੇ ਦਸਤੇ ਉੱਤੇ ਸਫਲ ਹਮਲਾ ਕੀਤਾ ਸੀ ਅਤੇ ਉਹਤੋਂ ਬਾਅਦ ਵੀ ਜਾਲੌਰ ਦੇ ਤਾਜ਼ ਖਾਂ ਨੇ ਉਹਦਾ ਸਾਥ ਦਿੱਤਾ ਸੀ। ਉਹਦੀ ਮੁਗਲ-ਵਿਰੋਧੀ ਨੀਤੀ ਉਹਨਾਂ ਬੁਨਿਆਦੀ ਅਧਿਕਾਰਾਂ ਲਈ ਸੀ ਜਿਨ੍ਹਾਂ ਦੀ ਸਾਡੇ ਸਮੇਂ ਵਿਚ ਉੱਤਮ ਤੇ ਨਿਰਭੈ ਲੋਕਾਂ ਨੇ ਕਦਰ ਕੀਤੀ ਹੈ। ਪ੍ਰਤਾਪ ਦੀ ਨੀਤੀ ਸਦਕਾ ਰਾਜਪੂਤਾਨੇ ਵਿਚ ਹੀ ਨਹੀਂ, ਸਗੋਂ ਸਾਰੇ ਦੇਸ਼ ਵਿਚ ਮੇਵਾੜ ਦਾ ਸਤਿਕਾਰ ਵਧਿਆ ਅਤੇ ਮੁਗਲ ਵੀ ਮੇਵਾੜ ਨੂੰ ਆਦਰ ਨਾਲ ਵੇਖਣ ਲੱਗ ਪਏ।"

ਇਹਦੇ ਨਾਲ ਹੀ ਇਹ ਗੱਲ ਵੀ ਮੰਨਣੀ ਚਾਹੀਦੀ ਹੈ ਕਿ ਅਕਬਰ ਦੀ ਨੀਤੀ ਵਿਚ ਵੀ ਫਿਰਕੂ ਤੱਤ ਨਹੀਂ ਸੀ। ਉਦੈ ਸਿੰਘ, ਪ੍ਰਤਾਪ ਸਿੰਘ ਅਤੇ ਅਮਰ ਸਿੰਘ ਨੂੰ ਹਰਾਉਣ ਲਈ ਉਹਨੇ ਭਰਪੂਰ ਯਤਨ ਕੀਤਾ ਸੀ, ਮੇਵਾੜ ਦੇ ਤਿੰਨ ਰਾਣਿਆਂ ਨਾਲ ਲੜਿਆ ਸੀ, ਪਰ ਇਹਦਾ ਇਹ ਕਾਰਨ ਨਹੀਂ ਸੀ ਕਿ ਉਹ ਇਕ ਹਿੰਦੂ ਰਾਜ ਦੇ ਮਾਲਕ ਸਨ। ਮੇਵਾੜ ਦੇ ਇਹ ਮੰਦੇ ਭਾਗ ਸਨ ਕਿ ਚਿਤੌੜ ਦੇ ਕਤਲਾਮ ਕਾਰਨ ਮੇਵਾੜ ਨੂੰ ਅਕਬਰ ਦਾ ਪਹਿਲਾ ਅਨੁਭਵ ਹੀ ਬਹੁਤ ਕੌੜਾ ਹੋਇਆ। ਹੋ ਸਕਦਾ ਹੈ ਕਿ ਇਹੀ ਕੰਡਾ ਸਦਾ ਚੁਭਦਾ ਰਿਹਾ ਹੈ ਪਰ ਜਿਹੜੇ ਰਾਜਪੂਤ ਰਾਜਿਆਂ ਨੇ ਉਹਦੇ ਨਾਲ ਦੋਸਤੀ ਕਰ ਲਈ ਸੀ ਉਹਨਾਂ ਨੂੰ ਇਹ ਵਿਸ਼ਵਾਸ਼ ਹੋ ਗਿਆ ਸੀ ਕਿ ਹਿੰਦੂ ਧਰਮ ਜਾਂ ਹਿੰਦੂ ਜੀਵਨ-ਢੰਗ ਨੂੰ ਅਕਬਰ ਤੋਂ ਕੋਈ ਖਤਰਾ ਨਹੀਂ ਹੈ। ਅਕਬਰ ਸਾਰੇ ਧਰਮਾਂ ਦਾ, ਵਿਸ਼ੇਸ਼ ਕਰਕੇ ਆਪਣੇ ਰਾਜਪੂਤ ਮਿੱਤਰਾਂ, ਸਾਮੰਤਾਂ ਦੇ ਧਰਮ, ਵਿਸ਼ਵਾਸ਼ਾਂ ਤੇ ਭਾਵਨਾਵਾਂ ਦਾ ਆਦਰ ਕਰਦਾ ਸੀ।

## ਉਭਰਦੀ ਰਾਸ਼ਟਰੀਅਤਾ ਦਾ ਵਿਰੋਧ

ਅਕਬਰ ਮੇਵਾੜ ਦੇ ਪਿੱਛੇ ਹੱਥ ਧੋ ਕੇ ਪਿਆ ਹੋਇਆ ਸੀ ਕਿਉਂਕਿ ਉਹ ਉਹਦੇ ਅਨੁਸਾਰ ਭਾਰਤ ਦੀ ਰਾਜਨੀਤਕ, ਪ੍ਰਸ਼ਾਸਨਕ ਤੇ ਸਭਿਆਚਾਰਕ ਏਕਤਾ ਦੀ ਕਲਪਨਾ ਦੀ ਸਾਕਾਰਤਾ ਦੇ ਰਾਹ ਵਿਚ ਰੁਕਾਵਟ ਸੀ।

ਅਕਬਰ ਦੀਆਂ ਫ਼ੌਜੀ ਮੁਹਿੰਮਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੀ ਮੁਹਿੰਮ, ਜੀਹਦਾ ਸ਼ਿਕਾਰ ਚਿਤੌੜ ਨੂੰ ਬਣਨਾ ਪਿਆ ਸੀ, ਤਾਂ ਕੇਵਲ ਜਿੱਤ ਲਈ ਹੀ ਸੀ, ਪਰ ਜਦੋਂ ਪ੍ਰਤਾਪ ਨਾਲ ਮੁਕਾਬਲਾ ਹੋਇਆ ਤਾਂ ਅਕਬਰ ਦੀਆਂ ਉੱਚ ਇੱਛਾਵਾਂ ਹੋਰ ਵੀ ਵੱਧ ਗਈਆਂ। ਇਸ ਲਈ ਰਣਖੇਤਰ ਵਿਚ ਫ਼ੈਸਲਾ ਕਰਨ ਤੋਂ ਪਹਿਲਾਂ ਅਕਬਰ ਨੇ ਪ੍ਰਤਾਪ ਨਾਲ ਸ਼ਾਂਤੀ ਨਾਲ ਸਮਝੌਤਾ ਕਰਨ ਦੀ ਬਹੁਤ ਕੋਸ਼ਿਸ਼ ਕੀਤੀ। ਅਕਬਰ ਦੀਆਂ ਕਲਪਨਾਵਾਂ ਨੂੰ ਅਬੁਲ ਫ਼ਜ਼ਲ ਨੇ ਬਹੁਤ ਚੰਗੀ ਤਰ੍ਹਾਂ ਚਿਤਰਿਆ ਹੈ। ਉਹਨੇ ਲਿਖਿਆ ਹੈ: "ਜੇ ਇਹ ਸਭਿਅਕ ਸੰਸਾਰ, ਜਿਹੜਾ ਆਤਮਾਵਾਂ ਦਾ ਅਨਾਦਰ ਕਰਨ ਕਰਕੇ ਆਪਸ ਵਿਚ ਬਹੁਤ ਵੰਡਿਆ ਹੋਇਆ ਹੈ, ਇਕ ਯੋਗ, ਨਿਆਂਪ੍ਰੇਮੀ ਤੇ ਅਤਿਅੰਤ ਸਮਰੱਥ ਰਾਜੇ ਦੇ ਅਧੀਨ ਹੋ ਜਾਏ ਤਾਂ ਵਖਰੇਵਿਆਂ ਤੇ ਮਤਭੇਦਾਂ ਦੀ ਧੁੰਦ ਦੂਰ ਹੋ ਸਕਦੀ ਹੈ ਅਤੇ ਲੋਕਾਂ ਨੂੰ ਸ਼ਾਂਤੀ ਮਿਲ ਸਕਦੀ ਹੈ। ਇਸ ਲਈ ਸਾਡੇ ਦੇਸ਼ ਵਿਚ 'ਚੰਗੇ ਭਾਗਾਂ ਦਾ ਸ਼ਿੰਗਾਰ' (ਅਕਬਰ) ਹੋਰ ਰਾਜਾਂ ਨੂੰ ਜਿੱਤਣ ਦਾ ਨਿਰੰਤਰ ਯਤਨ ਕਰਦਾ ਰਹਿੰਦਾ ਹੈ।"

ਅਕਬਰ ਦਾ ਸੰਸਾਰ ਉਹੀ ਸੀ ਜੋ ਉਹਦੇ ਸਾਹਮਣੇ ਸੀ। ਉਸ ਸੰਸਾਰ ਲਈ ਇਕ ਕੇਂਦਰੀਕ੍ਰਿਤ ਰਾਜ-ਪ੍ਰਬੰਧ ਦੀ ਕਲਪਨਾ ਰਾਹੀਂ ਉਹ ਆਪਣੀ ਦੂਰਦਰਸ਼ਤਾ ਤੇ ਕਲਪਨਾ-ਸ਼ਕਤੀ ਦੀ ਅਮਿਟ ਛਾਪ ਛੱਡ ਗਿਆ। ਇਹ ਅੱਡ ਗੱਲ ਹੈ ਕਿ ਉਹਦੀ ਕਲਪਨਾ ਸਾਕਾਰ ਨਾ ਹੋ ਸਕੀ।

ਇਹਦੇ ਲਈ ਪ੍ਰਤਾਪ ਨੂੰ ਦੋਸ਼ੀ ਠਹਿਰਾਇਆ ਜਾਂਦਾ ਹੈ। ਕੁਝ ਆਧੁਨਿਕ ਇਤਿਹਾਸਕਾਰਾਂ ਨੇ ਪ੍ਰਤਾਪ ਉੱਤੇ ਇਹ ਦੋਸ਼ ਲਾਇਆ ਹੈ ਕਿ ਉਹ ਵਿਆਪਕ ਰਾਸ਼ਟਰੀਅਤਾ ਅਤੇ ਰਾਜਨੀਤਕ ਏਕਤਾ ਦੇ ਵਿਕਾਸ ਵਿਚ ਰੁਕਾਵਟ ਬਣਿਆ ਜੀਹਦਾ ਨਿਰਮਾਣ ਕਰਨ ਵਿਚ ਅਕਬਰ ਨੂੰ ਬਾਕੀ ਦੇ ਸਾਰੇ ਰਾਜਪੂਤ ਰਾਜਿਆਂ ਦਾ ਸਹਿਯੋਗ ਮਿਲ ਰਿਹਾ ਸੀ।

ਮਹਾਰਾਜਕੁਮਾਰ ਡਾ. ਰਘੁਵੀਰ ਸਿੰਘ ਦਾ ਕਹਿਣਾ ਹੈ ਕਿ "ਰਾਣਾ ਪ੍ਰਤਾਪ ਨੇ ਅੰਤ ਤੱਕ ਆਪਣਾ ਪ੍ਰਣ ਨਿਭਾਇਆ ਅਤੇ ਅਨੇਕ ਮੁਸ਼ਕਲਾਂ, ਕਸ਼ਟਾਂ ਅਤੇ ਹਾਰਾਂ ਦਾ ਲਗਾਤਾਰ ਸਾਹਮਣਾ ਹੋਣ ਦੇ ਬਾਵਜੂਦ ਉਹਨੇ ਜਿਉਂਦੇ-ਜੀਅ ਅਕਬਰ ਦੀ ਅੰਸ਼ਿਕ ਅਧੀਨਗੀ ਵੀ ਨਾ ਪ੍ਰਵਾਨ ਕੀਤੀ। ਦੂਜੇ ਧਰਮ ਦੇ ਬਦੇਸ਼ੀ ਜੇਤੂ ਦਾ ਇੰਜ ਵਿਰੋਧ ਕਰਕੇ ਆਪਣੇ ਪਰੰਪਰਾਗਤ ਮੇਵਾੜ ਰਾਜ ਦੀ ਆਜ਼ਾਦੀ ਨੂੰ ਕੋਈ ਆਂਚ ਨਾ ਆਉਣ ਦੇਣ ਨੂੰ ਹੀ ਉਹਨੇ ਆਪਣਾ ਪ੍ਰਮੁੱਖ ਫਰਜ਼ ਸਮਝਿਆ ਸੀ। ਉਹਦੀ ਦ੍ਰਿੜ੍ਹਤਾ, ਧੀਰਜ, ਅਡੋਲ ਆਤਮਵਿਸ਼ਵਾਸ ਅਤੇ ਨਿਰੰਤਰ ਯਤਨ ਸੰਸਾਰ ਦੇ ਇਤਿਹਾਸ ਦੀਆਂ ਬਹੁਤ ਅਨੋਖੀਆਂ ਗੱਲਾਂ ਹਨ ਤੇ ਇਹਨਾਂ ਉੱਤੇ ਸਭਨਾਂ ਨੂੰ ਚਲਣਾ ਚਾਹੀਦਾ ਹੈ। ਪਰ

ਜਦੋਂ ਅਸੀਂ ਸੰਗਠਿਤ ਸ਼ਕਤੀਸ਼ਾਲੀ ਆਜ਼ਾਦ ਭਾਰਤ ਦੇ ਇਸ ਨਵੇਂ ਮਾਹੌਲ ਵਿਚ ਉਸ ਸਮੇਂ ਦੀਆਂ ਇਤਿਹਾਸਕ ਘਟਨਾਵਾਂ ਦਾ ਰਾਸ਼ਟਰੀ ਦ੍ਰਿਸ਼ਟੀਕੋਣ ਤੋਂ ਨਿਰਪੱਖ ਵਿਸ਼ਲੇਸ਼ਣ ਕਰਦੇ ਹਾਂ ਤਾਂ ਅਸੀਂ ਵੇਖਦੇ ਹਾਂ ਕਿ ਉਹਦੇ ਉੱਚ ਆਦਰਸ਼ ਵਿਚ ਸੌੜਾਪਣ ਸੀ ਅਤੇ ਉਹਦੀ ਵਿਰੋਧਮਈ ਨਕਾਰਾਤਮਕ ਨੀਤੀ ਵਿਚ ਰਚਨਾਤਮਿਕਤਾ ਦੀ ਅਣਹੋਂਦ ਸੀ।" (ਪੂਰਵ-ਆਧੁਨਿਕ ਰਾਜਸਥਾਨ, ਪੰਨਾ 77, 1951)

ਡਾ. ਗੋਪੀ ਨਾਥ ਸ਼ਰਮਾ ਦਾ ਵਿਚਾਰ ਇਹ ਹੈ : "ਪ੍ਰਤਾਪ ਮਹਾਨ ਤਾਂ ਸੀ ਹੀ, ਪਰ ਕੋਈ ਵੀ ਇਹ ਸਵਾਲ ਕਰ ਸਕਦਾ ਹੈ ਕਿ ਇਸ ਯੁੱਧ ਨਾਲ ਸਮੁੱਚੇ ਦੇਸ਼ ਦੀ ਭਲਾਈ ਹੋਈ ਜਾਂ ਦੇਸ਼ ਦੇ ਭਵਿੱਖ ਉੱਤੇ ਮਾੜਾ ਪ੍ਰਭਾਵ ਪਿਆ। ਇਹ ਮੰਨਣਾ ਪਵੇਗਾ ਕਿ ਅਕਬਰ ਇਕ ਮਹਾਨ ਅਤੇ ਸਾਊ ਰਾਜਾ ਸੀ। ਉਹ ਦੇਸ਼ ਨੂੰ ਰਾਜਨੀਤਕ ਅਤੇ ਸਭਿਆਚਾਰਕ ਦ੍ਰਿਸ਼ਟੀ ਤੋਂ ਇਕ ਸੂਤਰ ਵਿਚ ਪਰੋਣ ਦੀ ਮਹਾਨ ਨੀਤੀ ਉੱਤੇ ਚਲਦਾ ਸੀ। ਪ੍ਰਤਾਪ ਵੱਲੋਂ ਇਸ ਏਕਤਾ ਤੋਂ ਦੂਰ ਰਹਿਣ ਨਾਲ ਇਸ ਮਹਾਨ ਕਾਰਜ ਵਿਚ ਇਕ ਤਰ੍ਹਾਂ ਰੁਕਾਵਟ ਪੈ ਰਹੀ ਸੀ। ਇਕ ਹੱਦ ਤੱਕ ਉਹ ਦੇਸ਼ ਦੇ ਹਿਤ ਦੇ ਵਿਰੁਧ ਸੀ। ਜੇ ਅਜਿਹੀ ਹਾਲਤ ਵਿਚ ਪ੍ਰਤਾਪ ਮੁਗਲਾਂ ਨਾਲ ਮਿਲ ਜਾਂਦਾ ਤਾਂ ਉਹ ਆਪਣੇ ਦੇਸ਼ ਨੂੰ ਸੰਕਟ ਅਤੇ ਬਰਬਾਦੀ ਤੋਂ ਬਚਾ ਸਕਦਾ ਸੀ। ਲੰਮੇ ਸਮੇਂ ਤੱਕ ਕੀਤਾ ਗਿਆ ਉਹਦਾ ਸੰਗਰਾਮ ਵੀ ਇਸ ਹਾਲਤ ਨੂੰ ਟਾਲ ਨਾ ਸਕਿਆ ਅਤੇ ਖੁਦ ਉਹਦੇ ਪੁੱਤਰ ਦੇ ਰਾਜ ਦੌਰਾਨ ਹੀ ਮੇਵਾੜ ਨੂੰ ਸਾਮਰਾਜ ਦਾ ਅਧੀਨ ਰਾਜ ਬਣਨਾ ਪਿਆ। ਮੇਵਾੜ ਨੂੰ ਜੇ ਇਹ ਸੰਭਾਵਨਾ ਪਹਿਲਾਂ ਮਿਲ ਜਾਂਦੀ ਤਾਂ ਉਹਦਾ ਬਹੁਤ ਸਾਰਾ ਪਿਛੜੇਵਾਂ ਦੂਰ ਹੋ ਸਕਦਾ ਸੀ।" ("ਮੇਵਾੜ ਐਂਡ ਦਿ ਮੁਗਲ ਐਮਪਰਰਜ਼", ਪੰਨਾ 121)

ਡਾ. ਰਾਮ ਪ੍ਰਸਾਦ ਤ੍ਰਿਪਾਠੀ ਨੇ ਇਸ ਪੱਖ ਨੂੰ ਹੋਰ ਵੀ ਠੋਸ ਅਤੇ ਤਰਕਸ਼ੀਲ ਸ਼ਬਦਾਂ ਵਿਚ ਪੇਸ਼ ਕੀਤਾ ਹੈ : "ਰਾਣਾ ਪ੍ਰਤਾਪ ਦੀ ਦਲੇਰੀ, ਦ੍ਰਿੜ੍ਹ ਇਰਾਦੇ ਅਤੇ ਉੱਚੀ ਆਤਮਿਕ ਸ਼ਕਤੀ ਪ੍ਰਤੀ ਅਸੀਂ ਭਾਵੇਂ ਕਿੰਨੀ ਵੀ ਸ਼ਰਧਾ ਪ੍ਰਗਟਾਈਏ, ਪਰ ਇਹ ਗੱਲ ਤਾਂ ਮੰਨਣੀ ਹੀ ਪਵੇਗੀ ਕਿ ਉਹ ਜਿਸ ਸਿਧਾਂਤ ਉੱਤੇ ਅੜਿਆ ਹੋਇਆ ਸੀ, ਉਹ ਉਸ ਸਿਧਾਂਤ ਤੋਂ ਪੂਰੀ ਤਰ੍ਹਾਂ ਅੱਡ ਸੀ ਜੀਹਦੇ ਤੋਂ ਸਮਕਾਲੀ ਰਾਜਪੂਤ ਰਾਜੇ ਪ੍ਰੇਰਿਤ ਸਨ। ਉਹ ਮੇਵਾੜ ਦੀ ਆਜ਼ਾਦੀ ਅਤੇ ਸਿਸੋਦੀਆ ਘਰਾਣੇ ਦੀ ਪ੍ਰਭੁਤਾ ਲਈ ਲੜਦਾ ਰਿਹਾ, ਪਰ ਦੂਜੇ ਰਾਜੇ ਸਿਸੋਦੀਆ ਸਾਮਰਾਜ ਦੇ ਪੱਖ ਵਿਚ ਨਾ ਆਏ ਕਿਉਂਕਿ ਉਹਨਾਂ ਨੂੰ ਮੇਵਾੜ ਦੇ ਪ੍ਰਭੁਤਾ ਵਾਲੇ ਰਾਣਿਆਂ ਦੀ ਨੀਤੀ ਦਾ ਕੋਈ ਤਸੱਲੀਬਖਸ਼ ਅਨੁਭਵ ਨਹੀਂ ਸੀ। ਇਹ ਸਿੱਧ ਕਰਨ ਦਾ ਯਤਨ ਨਿਰਾਰਥਕ ਹੋਵੇਗਾ ਕਿ ਦੂਜੇ ਰਾਜਪੂਤ ਕਾਇਰ ਹੋ ਗਏ ਸਨ ਅਤੇ ਏਨੇਂ ਕਮਜ਼ੋਰ ਸਨ ਕਿ ਪਦਾਰਥਕ ਸੁੱਖਾਂ ਲਈ ਆਪਣੀ ਆਜ਼ਾਦੀ ਵੇਚਣ ਲਈ ਤਿਆਰ ਹੋ ਗਏ ਸਨ। ਉਹਨਾਂ ਦੇ ਇਤਿਹਾਸ ਤੋਂ ਇਸ ਬੇਬੁਨਿਆਦ ਧਾਰਨਾ ਦੇ ਉਲਟ ਗਵਾਹੀ ਮਿਲਦੀ ਹੈ। ਜੇ ਉਹਨਾਂ ਨੂੰ ਅਕਬਰ ਤੋਂ ਆਪਣੇ ਘਰ-ਘਾਟ, ਧਰਮ ਦੀ ਸੁਤੰਤਰਤਾ ਤੇ ਸੁਰੱਖਿਆ ਨੂੰ ਖ਼ਤਰਾ ਮਹਿਸੂਸ ਹੁੰਦਾ ਤਾਂ ਉਹਨਾਂ ਨੇ ਪਹਿਲਾਂ ਵਾਂਗ ਹੀ ਮੋਢੇ ਨਾਲ ਮੋਢਾ ਜੋੜ ਕੇ ਅਕਬਰ ਦੇ ਵਿਰੁੱਧ ਲੜਨਾ ਸੀ। ਅਕਬਰ ਨੇ ਦੂਜੇ ਰਾਜਪੂਤ ਰਾਜਾਂ ਪ੍ਰਤੀ ਆਪਣੇ

ਵਿਹਾਰ ਤੋਂ ਇਹ ਸਿੱਧ ਕਰ ਦਿੱਤਾ ਕਿ ਨਾ ਉਹ ਦੂਜੇ ਰਾਜਾਂ ਉੱਤੇ ਕਬਜ਼ਾ ਕਰਨਾ ਚਾਹੁੰਦਾ ਸੀ ਅਤੇ ਨਾ ਹੀ ਉਹਨਾਂ ਦੇ ਸਮਾਜਕ, ਆਰਥਕ ਅਤੇ ਧਾਰਮਿਕ ਜੀਵਨ ਵਿਚ ਦਖ਼ਲ ਦੇਣਾ ਚਾਹੁੰਦਾ ਸੀ। ਉਹ ਬਸ ਏਨਾਂ ਹੀ ਚਾਹੁੰਦਾ ਸੀ ਕਿ ਉਹ ਨਵੇਂ ਸਾਮਰਾਜੀ ਸੰਘ ਦੀ ਪ੍ਰਭੁਤਾ ਨੂੰ ਮੰਨ ਲੈਣ ਜੀਹਦੇ ਚਾਰ ਅਰਥ ਹੁੰਦੇ ਸਨ। ਇਕ ਤਾਂ ਇਹ ਕਿ ਰਾਜੇ ਕੇਂਦਰੀ ਸ਼ਾਸਨ ਨੂੰ ਕਰ ਦੇ ਰੂਪ ਵਿਚ ਕੁਝ ਰਕਮ ਦਿੰਦੇ ਰਹਿਣ; ਦੂਜਾ ਇਹ ਕਿ ਆਪਣੀ ਬਾਹਰੀ ਨੀਤੀ ਤੇ ਪਰੰਪਰਿਕ ਯੁੱਧ ਨਾਲ ਆਪਣੇ ਅਧਿਕਾਰਾਂ ਦੀ ਰਾਖੀ ਆਪ ਕਰਨ ਦੀ ਥਾਂ ਇਹ ਭਾਰ ਕੇਂਦਰੀ ਸ਼ਾਸਨ ਨੂੰ ਸੌਂਪ ਦੇਣ; ਤੀਜਾ ਇਹ ਕਿ ਕੇਂਦਰ ਨੂੰ ਲੋੜ ਅਨੁਸਾਰ ਫ਼ੌਜੀ ਮਦਦ ਦਿੰਦੇ ਰਹਿਣ; ਚੌਥਾ ਇਹ ਕਿ ਆਪਣੇ ਆਪ ਨੂੰ ਸਾਮਰਾਜ ਦਾ ਅਟੁੱਟ ਹਿੱਸਾ ਮੰਨ ਲੈਣ, ਅਡਰੀ ਇਕਾਈ ਨਾ ਬਣੇ ਰਹਿਣ। ਇਹਦੇ ਬਦਲੇ ਉਹਨਾਂ ਲਈ ਰਾਜ-ਦਰਬਾਰ ਵਿਚ ਉੱਚੇ-ਉੱਚੇ ਅਹੁਦਿਆਂ ਦੇ ਰਾਹ ਖੁੱਲ੍ਹੇ ਸਨ ਤੇ ਧਰਮ ਤੇ ਜਾਤ ਦੇ ਵਖਰੇਵਿਆਂ ਦੇ ਬਾਵਜੂਦ ਅਹੁਦੇ ਦੀ ਬਰਾਬਰੀ ਦੇ ਅਸੂਲ ਅਧੀਨ ਸਭਨਾਂ ਨੂੰ ਬਰਾਬਰ ਆਦਰ-ਮਾਣ ਮਿਲਦਾ ਸੀ। ਇਸ ਸੰਬੰਧ ਵਿਚ ਇਸ ਗੱਲ ਦਾ ਜ਼ਿਕਰ ਵੀ ਜ਼ਰੂਰੀ ਹੈ ਕਿ ਅਕਬਰ ਨੇ ਹਰੇਕ ਮੁਸਲਿਮ ਰਾਜ ਉੱਤੇ ਪੂਰੀ ਤਰ੍ਹਾਂ ਕਬਜਾ ਕਰ ਲਿਆ ਸੀ, ਪਰ ਉਹਨੇ ਕੋਈ ਵੱਡਾ ਹਿੰਦੂ ਰਾਜ ਆਪਣੀ ਸਲਤਨਤ ਵਿਚ ਸ਼ਾਮਿਲ ਨਹੀਂ ਸੀ ਕੀਤਾ।

ਅਕਬਰ ਨੇ ਰਾਜਪੂਤ ਰਾਜਾਂ ਨੂੰ ਮੁਗਲ ਪ੍ਰਸ਼ਾਸਨਕ ਸੰਘ ਵਿਚ ਸ਼ਾਮਲ ਕਰਨ ਉੱਤੇ ਸਮਾਜਕ ਤੇ ਆਰਥਕ ਆਜ਼ਾਦੀ ਅਤੇ ਅੰਦਰੂਨੀ ਪ੍ਰਬੰਧ ਦੀ ਆਜ਼ਾਦੀ ਦਾ ਜੋ ਵਚਨ ਦਿੱਤਾ ਸੀ ਉਹਤੋਂ ਇਨਕਾਰ ਕਰਨ ਦਾ ਕੋਈ ਬਹਾਨਾ ਹੀ ਨਹੀਂ ਸੀ। ਜਿਹੜੇ ਰਾਜਪੂਤ ਰਾਜੇ ਨਿਰੰਤਰ ਯੁੱਧ ਅਤੇ ਅਰਾਜਕਤਾ ਤੋਂ ਦੁੱਖੀ ਸਨ ਉਹ ਹੁਣ ਨਵੇਂ ਵਿਧਾਨ ਦੇ ਅਧੀਨ ਸ਼ਾਂਤੀ, ਵਿਵਸਥਾ ਅਤੇ ਖੁਸ਼ਹਾਲੀ ਦੀ ਆਸ ਕਰ ਸਕਦੇ ਸਨ। ਮੁਗਲਾਂ ਦੀ ਪ੍ਰਭੁਤਾ ਸਦਕਾ ਉਹਨਾਂ ਨੂੰ ਜੋ ਧਨ-ਪਦਾਰਥ ਪ੍ਰਾਪਤ ਹੋਏ, ਉਹ ਮੇਵਾੜ ਕਦੇ ਵੀ ਨਹੀਂ ਸੀ ਦੇ ਸਕਿਆ। ਸੰਘ ਦੀ ਇਹ ਨੀਤੀ ਵੀ ਨਹੀਂ ਸੀ ਕਿ ਰਾਜਪੂਤਾਂ ਨੂੰ ਆਪਣੀ ਯੁੱਧ-ਕਲਾ ਤੇ ਪ੍ਰਸ਼ਾਸਨਕ ਯੋਗਤਾ ਦੀ ਵਰਤੋਂ ਦਾ ਮੌਕਾ ਨਾ ਦਿੱਤਾ ਜਾਵੇ। ਇਸ ਵਾਧੂ ਦੀ ਬਹਿਸ ਦਾ ਕੋਈ ਮਹੱਤਵ ਨਹੀਂ ਹੈ ਕਿ ਮੁਗਲ ਬਾਦਸ਼ਾਹ ਨੇ ਰਾਜਪੂਤਾਂ ਨੂੰ ਵਿਆਹ-ਸੰਬੰਧਾਂ ਲਈ ਮਜਬੂਰ ਕੀਤਾ ਕਿਉਂਕਿ ਮੇਵਾੜ ਦੇ ਭੱਟਾਂ ਦੇ ਪ੍ਰਚਾਰਾਤਮਕ ਗੀਤਾਂ ਤੋਂ ਬਾਹਰ ਇਸ ਗੱਲ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਵਿਆਹ-ਸੰਬੰਧਾਂ ਦੇ ਬਾਰੇ ਕੋਈ ਵਿਆਪਕ ਨੀਤੀ ਸੀ ਜੋ ਬੇਰਹਿਮੀ ਨਾਲ ਸਾਰੇ ਰਾਜਪੂਤ ਰਾਜਿਆਂ ਉੱਤੇ ਲਾਗੂ ਕੀਤੀ ਗਈ ਸੀ। ਸੱਚੀ ਗੱਲ ਤਾਂ ਇਹ ਹੈ ਕਿ ਇਹਨਾਂ ਸੰਬੰਧਾਂ ਵਿਚ ਕੋਈ ਨਵੀਂ ਗੱਲ ਨਹੀਂ ਸੀ। ਗੁਜਰਾਤ, ਮਾਲਵਾ ਅਤੇ ਦੱਖਣ ਦੇ ਇਤਿਹਾਸ ਵਿਚ ਅਜਿਹੇ ਅਨੇਕਾਂ-ਅਨੇਕ ਸੰਬੰਧਾਂ ਦਾ ਜ਼ਿਕਰ ਮਿਲਦਾ ਹੈ। ਇਸ ਗੱਲ ਦਾ ਕੋਈ ਠੋਸ ਸਬੂਤ ਨਹੀਂ ਮਿਲਦਾ ਕਿ ਇਸ ਸੰਬੰਧ ਵਿਚ ਅਕਬਰ ਨੇ ਕੋਈ ਜ਼ਬਰਦਸਤੀ ਕੀਤੀ ਸੀ ਜਾਂ ਰਾਜਪੂਤਾਂ ਵਿਚ ਇਹਨਾਂ ਵਿਆਹ-ਸੰਬੰਧਾਂ ਦੇ ਬਾਰੇ ਕੋਈ ਸਮਾਜਕ ਵਿਦਰੋਹ ਪੈਦਾ ਹੋਇਆ ਸੀ। ਕੁੜੀ ਵਿਆਹੁਣ ਜਾਂ ਨਾ ਵਿਆਹੁਣ ਦੇ ਸੰਬੰਧ ਵਿਚ ਰਾਜਪੂਤ ਆਜ਼ਾਦ ਸਨ।

ਸਿਸੋਦੀਆ ਦੀ ਪ੍ਰਭੁਤਾ ਨੂੰ ਨਵੇਂ ਸਿਰਿਉਂ ਕਾਇਮ ਕਰਨ ਦੇ ਅਸੰਭਵ ਕਾਰਜ ਵਿਚ ਸਹਾਈ ਹੋਣ ਦੀ ਥਾਂ ਬਹੁਤੇ ਰਾਜਪੂਤ ਰਾਜਿਆਂ ਨੇ ਸਾਰੇ ਪਹਿਲੂਆਂ ਨੂੰ ਵਿਚਾਰ ਕੇ ਮੁਗਲ ਬਾਦਸ਼ਾਹ ਦੇ ਅਧੀਨ ਸਾਮਰਾਜੀ ਸੰਘ ਵਿਚ ਸ਼ਾਮਲ ਹੋਣ ਨੂੰ ਤਰਜੀਹ ਦਿੱਤੀ ਕਿਉਂਕਿ ਸਿਸੋਦੀਆ ਦੀ ਪ੍ਰਭੁਤਾ ਲਈ ਕਈ ਵਾਰ ਯਤਨ ਕੀਤਾ ਜਾ ਚੁੱਕਿਆ ਸੀ ਤੇ ਹਰ ਵਾਰ ਅਸਫ਼ਲਤਾ ਦਾ ਮੂੰਹ ਵੇਖਣਾ ਪਿਆ ਸੀ। ਯਥਾਰਥ ਤੇ ਬੁੱਧੀ ਮੁਗਲ ਸਾਮਰਾਜੀ ਸੰਘ ਦੇ ਪੱਖ ਵਿਚ ਸਨ ਅਤੇ ਭਾਵੁਕਤਾ ਤੇ ਅਤੀਤਵਾਦ ਰਾਣਾ ਦੇ ਪੱਖ ਵਿਚ ਸੀ।" ("ਰਾਈਜ਼ ਐਂਡ ਫ਼ਾਲ ਆਫ ਦਿ ਐਂਪਾਇਰ", ਪੰਨੇ 223-225)

ਪ੍ਰਤਾਪ ਸੰਬੰਧੀ ਇਤਿਹਾਸਕਾਰਾਂ ਦੇ ਜੇ ਇਹਨਾਂ ਹੀ ਵਿਚਾਰਾਂ ਨੂੰ ਪੇਸ਼ ਕੀਤਾ ਜਾਵੇ ਤਾਂ ਉਹਨਾਂ ਨਾਲ ਨਿਆਂ ਨਹੀਂ ਹੋਵੇਗਾ। ਉਹਨਾਂ ਨੇ ਸੁਤੰਤਰਤਾ ਦੇ ਸੰਗਰਾਮੀਏ ਪ੍ਰਤਾਪ ਦੀ ਪ੍ਰਸ਼ੰਸਾ ਵੀ ਕੋਈ ਘੱਟ ਨਹੀਂ ਕੀਤੀ।

ਇਹ ਦੱਸਦਿਆਂ ਕਿ ਹਲਦੀਘਾਟੀ ਦੇ ਯੁੱਧ ਤੋਂ ਬਾਅਦ 1572-1576 ਵਿਚ ਪ੍ਰਤਾਪ ਅਕਬਰ ਨਾਲ ਇਸ ਸ਼ਰਤ ਉੱਤੇ ਸਮਝੌਤਾ ਕਰਨ ਲਈ ਤਿਆਰ ਸੀ ਕਿ ਉਹਨੂੰ ਕਦੇ ਵੀ ਮੁਗਲ ਦਰਬਾਰ ਵਿਚ ਹਾਜ਼ਿਰ ਹੋਣ ਲਈ ਮਜ਼ਬੂਰ ਨਹੀਂ ਕੀਤਾ ਜਾਵੇਗਾ, ਪਰ ਹਲਦੀਘਾਟੀ ਦੇ ਯੁੱਧ ਤੋਂ ਬਾਅਦ ਉਹ ਕਿਸੇ ਵੀ ਸ਼ਰਤ ਉੱਤੇ ਮੁਗਲਾਂ ਦੀ ਅਧੀਨਤਾ ਪ੍ਰਵਾਨ ਨਾ ਕਰਨ ਲਈ ਦ੍ਰਿੜ੍ਹ ਹੋ ਗਿਆ ਸੀ। ਡਾ. ਸ੍ਰੀਵਾਸਤਵ ਨੇ ਕਿਹਾ ਹੈ ਕਿ ਅਕਬਰ ਪ੍ਰਤੀ ਪ੍ਰਤਾਪ ਦਾ ਰਵੱਈਆ ਦੋ ਵੱਖ-ਵੱਖ ਹਾਲਤਾਂ ਵਿਚ ਵੱਖ-ਵੱਖ ਸੀ। ਇਸ ਗੱਲ ਨੂੰ ਸਮਝਣਾ ਜ਼ਰੂਰੀ ਹੈ। ਉਹਦੇ ਅਨੁਸਾਰ, ਅਸਲੀਅਤ ਇਹ ਹੈ ਕਿ ਕਥਿਤ ਅਸਹਿਯੋਗ ਲਈ ਪ੍ਰਤਾਪ ਨੂੰ ਅਕਬਰ ਨਾਲੋਂ ਘੱਟ ਦੋਸ਼ੀ ਠਹਿਰਾਉਣਾ ਚਾਹੀਦਾ ਹੈ ਕਿਉਂਕਿ ਅਕਬਰ ਨੇ ਸਦਾ ਇਹ ਜਿਦ ਕੀਤੀ ਕਿ ਰਾਣਾ ਨੂੰ ਮੇਰੇ ਦਰਬਾਰ ਵਿਚ ਖ਼ੁਦ ਹਾਜ਼ਿਰ ਹੋਣਾ ਪਵੇਗਾ। 1567-68 ਵਿਚ ਚਿਤੌੜ ਦੀ ਘੇਰਾਬੰਦੀ ਦੇ ਸਮੇਂ ਅਤੇ ਪ੍ਰਤਾਪ ਨੂੰ ਭੇਜੇ ਗਏ ਸਮਝੌਤੇ ਦੇ ਚਾਰ ਸੁਨੇਹਿਆਂ ਸਮੇਂ ਤਾਂ ਮੇਵਾੜ ਦਾ ਰਵੱਈਆ ਇਹੀ ਸੀ ਕਿ ਰਾਣਾ ਪ੍ਰਤਾਪ ਨੂੰ ਮੁਗਲ ਦਰਬਾਰ ਵਿਚ ਹਾਜ਼ਿਰ ਹੋਣ ਲਈ ਨਾ ਕਿਹਾ ਜਾਵੇ। ਅਬੁਲ ਫ਼ਜ਼ਲ ਨੇ ਇਹ ਗੱਲ ਮੰਨੀ ਹੈ ਕਿ ਪ੍ਰਤਾਪ ਨੇ ਅਕਬਰ ਦੇ ਸਾਰੇ ਦੂਤਾਂ ਨਾਲ ਬਹੁਤ ਚੰਗਾ ਸਲੂਕ ਕੀਤਾ ਸੀ। ਸ਼ਾਹੀ 'ਖਿਲਅਤ' (ਪੁਸ਼ਾਕ) ਪਾਈ ਸੀ ਅਤੇ ਇਕ ਵਾਰ ਤਾਂ ਆਪਣੇ ਵੱਡੇ ਕੰਵਰ ਨੂੰ ਆਗਰਾ ਵੀ ਭੇਜਿਆ ਸੀ। ਬਾਅਦ ਵਿਚ ਲੰਮਾ ਸੰਗਰਾਮ ਤਾਂ ਅਕਬਰ ਦੀ ਜਿਦ ਕਰਕੇ ਹੋਇਆ ਸੀ ਅਤੇ ਮਗਰੋਂ ਅਮਰ ਸਿੰਘ ਦੇ ਰਾਜ ਦੌਰਾਨ ਇਹ ਉਦੋਂ ਹੀ ਖ਼ਤਮ ਹੋਇਆ ਜਦੋਂ ਜਹਾਂਗੀਰ ਨੇ ਮੇਵਾੜ ਦੀ ਇਹ ਗੱਲ ਮੰਨ ਲਈ ਸੀ। ਜੇ ਸਾਰੇ ਮੁਗਲ-ਯੁੱਗ ਵਿਚ ਸਾਰੀਆਂ ਜਾਤੀਆਂ ਨੂੰ ਬਰਾਬਰ ਆਦਰ ਤੇ ਸੰਭਾਵਨਾ ਦੇਣ ਦੀ ਅਤੇ ਧਰਮ-ਨਿਰਪੱਖਤਾ ਦੀ ਅਕਬਰ ਨੀਤੀ ਬਣੀ ਰਹਿੰਦੀ ਤਾਂ ਆਉਣ ਵਾਲੀਆਂ ਪੀੜ੍ਹੀਆਂ ਨੇ ਪ੍ਰਤਾਪ ਨੂੰ ਪਿਛਾਂਹ ਖਿੱਚੂ ਤੇ ਭਾਰਤ ਦੀ ਏਕਤਾ ਵਿਚ ਰੁਕਾਵਟ ਬਣਨ ਵਾਲਾ ਜ਼ਰੂਰ ਕਹਿਣਾ ਸੀ। ਪਰ ਭਾਵੀ ਮੁਗਲ ਬਾਦਸ਼ਾਹਾਂ ਨੇ ਅਕਬਰ ਦੀ ਇਹ ਨੀਤੀ ਜਾਰੀ ਨਾ ਰੱਖੀ। ਜਹਾਂਗੀਰ ਅਕਬਰ ਦੀ ਨੀਤੀ ਉੱਤੇ ਥੋੜ੍ਹਾ-ਥੋੜ੍ਹਾ ਚਲਿਆ। ਸ਼ਾਹਜਹਾਂ ਨੇ ਅਕਬਰ ਦੇ ਰਾਜ ਦੇ ਆਰੰਭਿਕ ਸਮੇਂ ਵਰਗਾ

ਰੁਝਾਨ ਦਰਸਾਇਆ, ਪਰ ਔਰੰਗਜ਼ੇਬ ਨੇ ਤਾਂ ਉਹਨੂੰ ਜੜ੍ਹ ਤੋਂ ਹੀ ਪੁੱਟ ਦਿੱਤਾ ਅਤੇ ਇਸਲਾਮ ਦੀ ਉੱਤਮਤਾ ਨੂੰ ਮੰਨ ਕੇ, ਹਿੰਦੂਆਂ ਨੂੰ ਤੰਗ-ਪਰੇਸ਼ਾਨ ਕਰਕੇ ਇਸਲਾਮੀ ਰਾਜ ਮੁੜ ਕਾਇਮ ਕਰ ਦਿੱਤਾ। ਅਕਬਰ ਦੀ ਧਰਮ-ਨਿਰਪੱਖਤਾ ਦੀ ਨੀਤੀ ਮਸਾਂ ਅੱਸੀ ਸਾਲ ਚੱਲ ਸਕੀ। ਜਿਨ੍ਹਾਂ ਹਿੰਦੂ ਰਾਜਿਆਂ ਨੇ ਅਕਬਰ ਨਾਲ ਮੇਲ-ਮਿਲਾਪ ਕਰ ਲਿਆ ਸੀ, ਔਰੰਗਜ਼ੇਬ ਦੇ ਸਮੇਂ ਉਹਨਾਂ ਵਿਚੋਂ ਬਹੁਤਿਆਂ ਨੂੰ ਮੁੜ ਮੁਗਲਾਂ ਵਿਰੋਧੀ ਨੀਤੀ ਅਪਨਾਉਣੀ ਪਈ ਸੀ। ਜਿਵੇਂ ਸੰਸਕ੍ਰਿਤ, ਰਾਜਸਥਾਨੀ ਅਤੇ ਹਿੰਦੀ ਸਾਹਿਤ ਤੋਂ ਪਤਾ ਲੱਗਦਾ ਹੈ, ਅਕਬਰ ਦੀ ਨੀਤੀ ਦੇ ਅਨਿਸ਼ਚਿਤ ਭਵਿੱਖ ਕਰਕੇ ਹਿੰਦੂ ਰਾਇ, ਪ੍ਰਤਾਪ ਦੇ ਜਿਉਂਦਿਆਂ ਹੀ, ਉਹਦਾ ਸਮਰਥਨ ਕਰਨ ਲੱਗ ਪਈ ਸੀ। ਆਉਣ ਵਾਲੀਆਂ ਪੀੜ੍ਹੀਆਂ ਨੇ ਪ੍ਰਤਾਪ ਨੂੰ ਯੋਧਾ ਹੀ ਨਹੀਂ, ਹਿੰਦੂ ਗੌਰਵ ਤੇ ਇੱਜ਼ਤ ਦਾ ਰੱਖਿਅਕ ਵੀ ਮੰਨਿਆ। ਇਹ ਗੱਲ ਕਹਿਣ ਵਿਚ ਕੋਈ ਤਰਕ ਨਹੀਂ ਹੈ ਕਿ ਆਖਰ ਜਦੋਂ ਅਮਰ ਸਿੰਘ ਦੇ ਸਮੇਂ ਮੇਵਾੜ ਆਪਣੀ ਆਜ਼ਾਦੀ ਗੁਆ ਬੈਠਾ ਸੀ ਤਾਂ ਉਸ ਕੁਰਬਾਨੀ ਦਾ ਕੀ ਲਾਭ ਹੋਇਆ ਜਿਹੜੀ ਪ੍ਰਤਾਪ ਦੀ ਜਿਦ ਕਰਕੇ ਮੇਵਾੜੀਆਂ ਨੇ ਦਿੱਤੀ ਸੀ। ਇਹ ਗੱਲ ਸੋਚਣ ਵਾਲੀ ਹੈ ਕਿ ਜੇ ਪ੍ਰਤਾਪ ਤੇ ਅਮਰ ਸਿੰਘ 18 ਵਰ੍ਹਿਆਂ ਤੱਕ ਏਨਾਂ ਮੁਸ਼ਕਲ ਸੰਘਰਸ਼ ਨਾ ਕਰਦੇ ਤਾਂ ਕੀ ਅਮਰ ਸਿੰਘ ਸਮਝੌਤੇ ਦੀਆਂ ਆਦਰਪੂਰਣ ਸ਼ਰਤਾਂ ਪ੍ਰਵਾਨ ਕਰਵਾ ਸਕਦਾ ਸੀ। ਬਾਦਸ਼ਾਹ ਨੇ ਮੇਵਾੜ ਨਾਲ ਜਿਹੜਾ ਆਦਰਮਈ ਵਿਹਾਰ ਕੀਤਾ ਸੀ ਉਹ ਜੈਸਲਮੇਰ, ਆਮੇਰ, ਜੋਧਪੁਰ, ਬੀਕਾਨੇਰ ਅਤੇ ਡੂੰਗਰਪੁਰ ਆਦਿ ਰਾਜਾਂ ਨਾਲ ਨਹੀਂ ਸੀ ਕੀਤਾ। ਅੱਜ ਵੀਹਵੀਂ ਸਦੀ ਵਿਚ ਵੀ ਪ੍ਰਤਾਪ ਲੱਖਾਂ ਭਾਰਤੀਆਂ ਲਈ ਪ੍ਰੇਰਨਾ ਬਣਿਆ ਹੋਇਆ ਹੈ। ਹਜ਼ਾਰਾਂ ਲੋਕ ਹਲਦੀਘਾਟੀ ਨੂੰ ਤੀਰਥ-ਅਸਥਾਨ ਮੰਨਦੇ ਹਨ ਅਤੇ ਉੱਥੋਂ ਦੀ ਸੰਕਰੀਘਾਟੀ ਦੀ ਪੀਲੀ ਮਿੱਟੀ ਸ਼ਰਧਾ ਨਾਲ ਮੱਥੇ ਨੂੰ ਲਾਉਂਦੇ ਹਨ। ('ਅਕਬਰ ਦਿ ਗਰੇਟ', ਪੰਨੇ 222-223)

## ਕੂਟਨੀਤੀ ਦਾ ਢੁੱਕਵਾਂ ਜਵਾਬ

ਪ੍ਰਤਾਪ ਨੇ ਆਪਣੇ-ਆਪ ਨੂੰ ਅਕਬਰ ਦੀ ਕੂਟਨੀਤੀ ਦੀ ਸਫਲਤਾ ਅਤੇ ਅਸਫਲਤਾ ਦੀ ਉਦਾਹਰਣ ਬਣਾ ਲਿਆ ਸੀ। ਅਕਬਰ ਨੇ ਆਪਣੀ ਕੂਟਨੀਤੀ ਦੀ ਸੱਭ ਤੋਂ ਪਹਿਲੀ ਵਰਤੋਂ ਰਾਜਸਥਾਨ ਵਿਚ ਕੀਤੀ। ਅਕਬਰ ਦਾ ਇਹ ਯਤਨ ਸੀ ਕਿ ਜਿੱਥੋਂ ਤੱਕ ਹੋ ਸਕੇ ਯੁੱਧ ਅਤੇ ਖ਼ੂਨ-ਖਰਾਬੇ ਤੋਂ ਬਚਿਆ ਜਾਵੇ, ਮੰਤਵ ਦੀ ਪ੍ਰਾਪਤੀ ਲਈ ਤਲਵਾਰ ਚੁੱਕਣ ਤੋਂ ਪਹਿਲਾਂ ਕੂਟਨੀਤੀ ਨੂੰ ਵਰਤ ਲਿਆ ਜਾਵੇ। ਇਹਦੇ ਵਿਚ ਉਹਨੂੰ ਸਫਲਤਾ ਵੀ ਕਾਫ਼ੀ ਮਿਲੀ। ਰਾਜਪੂਤ ਰਾਜਿਆਂ ਨੂੰ ਇਕ-ਦੂਜੇ ਦੇ ਵਿਰੁੱਧ ਖੜ੍ਹਾ ਕਰਕੇ ਉਹਨੇ ਉਹਨਾਂ ਤੋਂ ਜੋ ਮਿਲਵਰਤਣ ਤੇ ਸਹਾਇਤਾ ਪ੍ਰਾਪਤ ਕੀਤੀ, ਉਹ ਉਹਦੀ ਕੂਟਨੀਤੀ ਦੀ ਸੱਭ ਤੋਂ ਵੱਡੀ ਸਫਲਤਾ ਸੀ। 1562 ਵਿਚ ਆਂਬੇਰ ਦੇ ਭਾਰਮਲ ਨਾਲ ਦੋਸਤੀ ਕਰਕੇ ਤੇ ਵਿਆਹ-ਸੰਬੰਧ ਕਾਇਮ ਕਰਕੇ ਅਕਬਰ ਨੇ ਰਾਜਪੂਤਾਂ ਵਿਚਕਾਰ ਆਪਸੀ ਮਤਭੇਦਾਂ ਦਾ ਅਜਿਹਾ ਸਿਲਸਿਲਾ ਆਰੰਭ ਕੀਤਾ ਕਿ ਮੁਗਲ ਸਾਮਰਾਜ ਦੇ ਵਾਧੇ ਲਈ ਅਤੇ ਆਪਣੇ ਸਕੇ-ਸੰਬੰਧੀਆਂ ਦੇ ਰਾਜਾਂ ਨੂੰ ਖਤਮ ਕਰਨ

ਜਾਂ ਉਹਨਾਂ ਦੇ ਖੇਤਰ ਸੌੜੇ ਕਰਨ ਲਈ ਮੇੜਤਾ (1562), ਜੋਧਪੁਰ (1563), ਚਿਤੌੜ (1567-68), ਰਣਥਮਭੋਰ (1569)ਅਤੇ ਕਲਿੰਗਰ (1569) ਵਿਚ ਰਾਜਪੂਤ ਰਾਜਪੂਤਾਂ ਦੇ ਵਿਰੁੱਧ ਲੜੇ ਸਨ । ਉਹਦੀ ਸਫਲ ਕੂਟਨੀਤੀ ਦਾ ਹੀ ਪ੍ਰਭਾਵ ਸੀ ਕਿ 1570 ਵਿਚ ਜਦੋਂ ਉਹ ਨਾਗੌਰ ਵਿਚ ਸੀ ਤਾਂ ਰਾਜਪੂਤ ਰਾਜਿਆਂ ਵਿਚਕਾਰ ਉਹਦੀ ਅਧੀਨਤਾ ਮੰਨਣ ਲਈ ਹੀ ਨਹੀਂ, ਸਗੋਂ ਉਹਦੇ ਨਾਲ ਵਿਆਹ-ਸੰਬੰਧ ਕਾਇਮ ਕਰਨ ਲਈ ਵੀ ਇਕ ਦੌੜ ਸ਼ੁਰੂ ਹੋ ਗਈ ਸੀ । ਜੋਧਪੁਰ, ਬੀਕਾਨੇਰ ਅਤੇ ਜੈਸਲਮੇਰ ਉਹਦੇ ਜਾਲ ਵਿਚ ਫਸ ਗਏ ਸਨ ਅਤੇ ਉਹਦੇ ਅਧੀਨ ਸਾਮੰਤ ਬਣ ਗਏ ਸਨ । ਇਹ ਵੀ ਉਹਦੀ ਕੂਟਨੀਤੀ ਦੀ ਬਹੁਤ ਵੱਡੀ ਸਫਲਤਾ ਸੀ ਕਿ ਉਹਨੇ ਮੇਵਾੜ ਅਤੇ ਉਹਦੇ ਸ਼ਾਸਕ ਪ੍ਰਤਾਪ ਨੂੰ ਰਾਜਸਥਾਨ ਦੇ ਬਾਕੀ ਸਾਰੇ ਰਾਜਾਂ ਨਾਲੋਂ ਪੂਰੀ ਤਰ੍ਹਾਂ ਅੱਡ ਕਰ ਦਿੱਤਾ ਸੀ । ਤੇ ਸਭ ਤੋਂ ਵਿਸ਼ੇਸ਼ ਗੱਲ ਇਹ ਹੈ ਕਿ ਬਾਦਸ਼ਾਹ ਨੇ ਉਸ ਵੇਲੇ ਤਕਰੀਬਨ ਸਾਰੇ ਰਾਜਪੂਤ ਪਰਿਵਾਰਾਂ ਦੀ ਮਿਲਵਰਤਣ ਪ੍ਰਾਪਤ ਕਰ ਲਈ ਸੀ ਜਦੋਂ ਜੂਨ 1576 ਵਿਚ, ਭਾਵ ਹਲਦੀਘਾਟੀ ਦੇ ਪ੍ਰਸਿੱਧ ਯੁੱਧ ਵਿਚ ਆਮੇਰ ਦੇ ਮਾਨ ਸਿੰਘ ਦੀ ਅਗਵਾਈ ਹੇਠ ਸ਼ਾਹੀ ਫ਼ੌਜ ਨੇ ਪ੍ਰਤਾਪ ਨੂੰ ਭਿਆਨਕ ਯੁੱਧ ਵਿਚ ਉਲਝਾ ਲਿਆ ਸੀ । ਪ੍ਰਤਾਪ ਨੂੰ ਭੇਜੇ ਗਏ ਚਾਰ ਦੇ ਚਾਰ ਸ਼ਾਂਤੀ ਸੁਨੇਹੇ ਠੁੱਸ ਹੋ ਗਏ ਸਨ, ਜਦੋਂ ਕਿ ਅਕਬਰ ਨੇ ਇਹ ਸੁਨੇਹੇ ਆਪਣੇ ਸੱਭ ਤੋਂ ਉੱਚੇ ਤੇ ਹੁਸ਼ਿਆਰ ਪ੍ਰਤੀਨਿਧਾਂ ਦੇ ਹੱਥ ਭੇਜੇ ਸਨ । ਇਹਨਾਂ ਪ੍ਰਤੀਨਿਧਾਂ ਵਿਚੋਂ ਤਿੰਨ ਤਾਂ ਦਰਬਾਰ ਦੇ ਉੱਚੇ ਹਿੰਦੂ ਅਧਿਕਾਰੀ ਸਨ । ਤੇ ਏਨੇ ਉੱਚੇ ਅਧਿਕਾਰੀਆਂ ਦੀ ਅਤੇ ਆਪਣੀ ਅਗਵਾਈ ਹੇਠ ਬਾਰਾਂ ਵਰ੍ਹੇ ਫ਼ੌਜੀ ਮੁਹਿੰਮ ਚਲਾ ਕੇ ਵੀ ਅਕਬਰ ਪ੍ਰਤਾਪ ਸੰਬੰਧੀ ਆਪਣੀ ਇੱਛਾ ਪੂਰੀ ਨਾ ਕਰ ਸਕਿਆ । ਦੋ ਮਾਰਗ, ਸ਼ਾਂਤੀ ਤੇ ਸੰਗਰਾਮ ਦੇ ਮਾਰਗ ਅਪਨਾ ਕੇ ਵੀ ਅਕਬਰ ਪ੍ਰਤਾਪ ਤੱਕ ਨਾ ਪਹੁੰਚ ਸਕਿਆ । ਅਕਬਰ ਦੀ ਇਸ ਅਸਫਲਤਾ ਦਾ ਇਕੋ-ਇਕ ਕਾਰਨ ਉਹਦੀ ਇਹ ਜਿਦ ਸੀ ਕਿ ਹੋਰਾਂ ਵਾਂਗ ਪ੍ਰਤਾਪ ਨੂੰ ਵੀ ਪੂਰਨ ਸਮਰਪਣ ਕਰਨਾ ਪਵੇਗਾ ਤੇ ਖ਼ੁਦ ਦਰਬਾਰ ਵਿਚ ਹਾਜ਼ਿਰ ਹੋਣਾ ਪਵੇਗਾ । ਇਸ ਲਈ ਪ੍ਰਤਾਪ ਨੂੰ ਸਮਝੌਤੇ ਦੇ ਬਾਰੇ ਸੋਚਣ ਦਾ ਮੌਕਾ ਹੀ ਨਾ ਮਿਲਿਆ । ਉਹਦੇ ਆਤਮ-ਸਨਮਾਣ ਅਤੇ ਦੇਸ਼-ਭਗਤੀ ਦੇ ਸਾਹਮਣੇ ਅਕਬਰ ਦੀ ਕੂਟਨੀਤੀ ਅਤੇ ਰਣਨੀਤੀ ਹਾਰ ਗਈਆਂ । ਮੇਵਾੜ ਵਿਚ ਅਕਬਰ ਦੀ ਕੂਟਨੀਤੀ ਕਿਵੇਂ ਅਸਫਲ ਹੋਈ, ਇਹ ਗੱਲ ਅਗਲੀ ਪੀੜ੍ਹੀ ਤੱਕ ਜਾਂਦਿਆਂ ਸਪੱਸ਼ਟ ਹੋ ਗਈ ਜਦੋਂ ਜਹਾਂਗੀਰ ਅਤੇ ਅਮਰ ਸਿੰਘ ਵਿਚਕਾਰ ਸਨਮਾਣ ਪੂਰਵਕ ਸਮਝੌਤਾ ਹੋ ਗਿਆ ਸੀ ।

ਡਾ. ਸ਼ਰਮਾ ਨੇ ਇਸ ਸਵਾਲ ਉੱਤੇ ਅਕਬਰ ਦੀ ਦ੍ਰਿਸ਼ਟੀ ਤੋਂ ਵਿਚਾਰ ਕੀਤਾ ਹੈ । ਉਹਦਾ ਕਹਿਣਾ ਹੈ ਕਿ ਪ੍ਰਤਾਪ ਅਤੇ ਅਕਬਰ ਵਿਚਕਾਰ ਹੋਏ ਲੰਮੇ ਸੰਗਰਾਮ ਤੋਂ ਇਹ ਧਾਰਨਾ ਬਣਦੀ ਹੈ ਕਿ ਉਸ ਲੜਾਈ ਵਿਚ ਮੁਗਲਾਂ ਦੇ ਯਤਨ ਵਿਅਰਥ ਹੋ ਗਏ । ਮੁਗਲ ਸਾਮਰਾਜ ਦੇ ਸਾਧਨਾਂ ਨੂੰ ਇਕ ਲੰਮੇ ਸਮੇਂ ਤੱਕ ਮੇਵਾੜ ਦੇ ਰਾਜਪੂਤਾਂ ਦੀ ਦਹਿਸ਼ਤ ਨੂੰ ਠੱਲ੍ਹਣ ਲਈ ਵਰਤਣਾ ਪਿਆ । ਇਹਦਾ ਨਤੀਜਾ ਇਹ ਹੋਇਆ ਕਿ ਬੰਗਾਲ ਅਤੇ ਉੱਤਰ-ਪੱਛਮੀ ਸਰਹੱਦੀ ਖੇਤਰਾਂ ਵਿਚ ਮੁਗਲਾਂ ਨੂੰ ਨੁਕਸਾਨ ਉਠਾਉਣਾ ਪਿਆ । ਤਕਰੀਬਨ 1585 ਵਿਚ ਅਕਬਰ ਨੇ ਮੇਵਾੜ ਉੱਤੇ ਹਮਲੇ ਕਰਨ ਦਾ

ਸਿਲਸਿਲਾ ਬੰਦ ਕਰ ਦਿੱਤਾ ਸੀ। ਇਹ ਸਿਲਸਿਲਾ ਨਵੇਂ ਸਿਰਿਓਂ ਉਹਦੀ ਮੌਤ ਤੋਂ ਬਾਅਦ ਹੀ ਸ਼ੁਰੂ ਹੋਇਆ। ਇਸ ਸਮੇਂ ਵਿਚ ਰਾਜਪੂਤਾਂ ਨੇ ਆਪਣੀ ਸ਼ਕਤੀ ਨੂੰ ਮੁੜ ਇਕਮੁੱਠ ਕੀਤਾ ਅਤੇ ਸੰਗਰਾਮ ਵਿਚ ਹੋਏ ਜਾਨ-ਮਾਲ ਦੇ ਨੁਕਸਾਨ ਨੂੰ ਪੂਰਾ ਕਰ ਲਿਆ। ਮੁਗਲਾਂ ਦੇ ਕਬਜ਼ੇ ਹੇਠ ਕੇਵਲ ਚਿਤੌੜ ਅਤੇ ਮਾਂਡਲ ਦੇ ਕਿਲੇ ਹੀ ਰਹਿ ਗਏ। ਚੰਗੀ ਗੱਲ ਤਾਂ ਇਹ ਹੋਣੀ ਸੀ ਕਿ ਹਲਦੀਘਾਟੀ ਦੇ ਯੁੱਧ ਤੋਂ ਬਾਅਦ ਅਕਬਰ ਖ਼ੂਨ-ਖ਼ਰਾਬਾ ਬੰਦ ਕਰ ਦਿੰਦਾ ਤੇ ਜੋ ਕੁਝ ਹੱਥ ਆਇਆ ਸੀ, ਉਹਦੇ ਨਾਲ ਹੀ ਤਸੱਲੀ ਕਰ ਲੈਂਦਾ। ਇਹ ਇਕ ਇਤਿਹਾਸਕ ਵਿਅੰਗ ਹੈ ਕਿ ਮੇਵਾੜ ਵਿਚ ਅਕਬਰ ਦੀ ਜਿੱਤ ਦਾ ਅਰੰਭ ਮਾਂਡਲਗੜ੍ਹ ਤੇ ਚਿਤੌੜ ਉੱਤੇ ਕਬਜ਼ਾ ਕਰਨ ਨਾਲ ਹੋਇਆ ਸੀ ਤੇ ਜਦੋਂ ਉਹਦਾ ਅੰਤ ਹੋਇਆ ਤਾਂ ਇਹੀ ਕਿਲੇ ਉਹਦੇ ਕਬਜ਼ੇ ਹੇਠ ਸਨ। ("ਮੇਵਾੜ ਐਂਡ ਦਿ ਮੁਗਲ ਐਮਪਰਰਜ਼", ਪੰਨਾ 119) ਡਾ. ਰਘੁਵੀਰ ਸਿੰਘ ਤਾਂ ਪ੍ਰਤਾਪ ਦੀ ਗੌਰਵਮਈ ਗਾਥਾ ਨੂੰ ਆਧੁਨਿਕ ਯੁੱਗ ਤੱਕ ਲੈ ਆਇਆ ਹੈ। 19 ਜਨਵਰੀ 1597 ਨੂੰ ਚਾਂਵਡ ਦੇ ਰਾਜ ਮਹੱਲਾਂ ਵਿਚ ਅੰਤਿਮ ਸਾਹ ਲੈਣ ਵਾਲੀ ਮੇਵਾੜ ਉਹ ਮਹਾਨ ਆਤਮਾ ਜੀਵਨ-ਭਰ ਹਾਰ ਕੇ ਵੀ ਜਿੱਤ ਗਈ ਸੀ। ਭਾਰਤ ਦੀ ਰਾਜਨੀਤਕ, ਧਾਰਮਿਕ ਤੇ ਸਭਿਆਚਾਰਕ ਏਕਤਾ ਲਈ ਯਤਨ ਕਰਨ ਵਾਲੇ ਅਤੇ ਰਾਜਸਥਾਨ ਨੂੰ ਪ੍ਰਾਂਤਿਕ ਏਕਤਾ ਦੇ ਸੂਤਰ ਵਿਚ ਬੰਨ੍ਹਣ ਦਾ ਯਤਨ ਕਰਨ ਵਾਲੇ ਅਕਬਰ ਦੀ ਥਾਂ ਪ੍ਰਤਾਪ ਹੀ ਭਾਰਤੀ ਸੁਤੰਤਰਤਾ ਸੰਗਰਾਮੀਆਂ ਦਾ ਆਦਰਸ਼ ਬਣਿਆ ਰਿਹਾ ਸੀ ਜਿਹੜਾ ਆਪਣੇ ਛੋਟੇ ਜਿਹੇ ਰਾਜ ਮੇਵਾੜ ਦੀ ਸੁਤੰਤਰ ਹੋਂਦ ਲਈ ਮਰ ਮਿਟਿਆ ਸੀ।

ਆਦਰਸ਼ ਭਾਵੇਂ ਕਿੰਨਾ ਵੀ ਛੋਟਾ ਕਿਉਂ ਨਾ ਹੋਵੇ, ਉਹਦੇ ਠੀਕ ਹੋਣ ਵਿਚ ਪੂਰਨ ਭਰੋਸਾ ਰਖ ਕੇ ਉਹਦੇ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਵਾਲੇ ਕਦੇ ਨਹੀਂ ਮਰਦੇ। ਅਜਿਹੇ ਬਹਾਦੁਰ ਲੋਕਾਂ ਦੇ ਮਨਾਂ ਉੱਤੇ ਆਪਣੀ ਅਮਿਟ ਛਾਪ ਛੱਡ ਜਾਂਦੇ ਹਨ। ਉਹਨਾਂ ਦੀ ਸੋਭਾ ਆਉਣ ਵਾਲੇ ਕਈ ਯੁੱਗਾਂ ਤੱਕ ਕਵੀਆਂ, ਲੇਖਕਾਂ ਤੇ ਦੇਸ਼ ਭਗਤਾਂ ਨੂੰ ਪ੍ਰੇਰਨਾ ਦਿੰਦੀ ਰਹਿੰਦੀ ਹੈ। ਜਦੋਂ ਪ੍ਰਤਾਪ ਦੇ ਪੁੱਤਰ ਨੂੰ ਮੁਗਲਾਂ ਦੀ ਅੰਸ਼ਿਕ ਅਧੀਨਤਾ ਮੰਨਣੀ ਪਈ ਤਾਂ ਪ੍ਰਤਾਪ ਦੀ ਮਹਾਨਤਾ ਹੋਰ ਵੀ ਉਭਰ ਆਈ ਸੀ। ਰਾਣਾ ਪ੍ਰਤਾਪ ਦੀ ਜੀਵਨੀ ਬਾਰੇ ਅਨੇਕ ਕਲਪਨਿਕ ਕਹਾਣੀਆਂ ਘੜੀਆਂ ਜਾਣ ਲੱਗ ਪਈਆਂ ਤੇ ਭਾਵੁਕ ਗੀਤ ਰਚੇ ਜਾਣ ਲੱਗ ਪਏ। ਕੁਝ ਹੀ ਵਰ੍ਹਿਆਂ ਵਿਚ ਰਾਣਾ ਪ੍ਰਤਾਪ ਦੇ ਸ਼ਾਸਨਕਾਲ ਦਾ ਇਤਿਹਾਸ ਰੁਸ਼ਨਾ ਉਠਿਆ। ਪਰ ਇਹਨਾਂ ਅਤਿਕਥਨਾਂ ਵਾਲੀਆਂ ਕਹਾਣੀਆਂ ਤੋਂ ਵੀ ਇਹੀ ਪਤਾ ਲੱਗਦਾ ਹੈ ਕਿ ਮਹਾਰਾਣਾ ਪ੍ਰਤਾਪ ਦੀ ਵੀਰ-ਗਾਥਾ ਨੇ ਭਾਰਤੀਆਂ ਨੂੰ ਕਿਸ ਹੱਦ ਤੱਕ ਪ੍ਰਭਾਵਿਤ ਕੀਤਾ ਹੈ। ਜਦੋਂ ਵੀ ਰਾਸ਼ਟਰੀਅਤ ਦੀ ਭਾਵਨਾ ਅਤੇ ਦੇਸ਼- ਗੌਰਵ ਦੀ ਭਾਵਨਾ ਕਮਜ਼ੋਰ ਪੈਣ ਲੱਗਦੀਆਂ ਹਨ, ਉਦੋਂ ਇਹ ਸੋਚ ਕੇ ਆਤਮ- ਗੌਰਵ ਅਤੇ ਪ੍ਰੇਰਨਾ ਮਿਲਦੀਆਂ ਹਨ ਕਿ ਇਸ ਧਰਤੀ ਉੱਤੇ ਰਾਣਾ ਪ੍ਰਤਾਪ ਵਰਗੀਆਂ ਸੂਰਬੀਰ ਆਤਮਾਵਾਂ ਨੇ ਜਨਮ ਲਿਆ ਸੀ।

ਡਾ. ਗੋਪੀ ਨਾਥ ਸ਼ਰਮਾ ਨੇ ਲਿਖਿਆ ਹੈ ਕਿ "ਪ੍ਰਤਾਪ ਦੇ ਵਿਛੋੜੇ ਨਾਲ ਰਾਜਪੂਤਾਨੇ ਦੇ ਰੰਗਮੰਚ ਤੋਂ ਇਕ ਬਹੁਤ ਹੀ ਆਕਰਸ਼ਕ ਤੇ ਚਰਚਾਯੋਗ ਵਿਅਕਤੀ

ਅਲੋਪ ਹੋ ਗਿਆ ਸੀ। ਆਪਣੀ ਰਾਜਨੀਤਕ ਦੂਰਦਰਸ਼ਤਾ ਸਦਕਾ ਉਹਨੇ ਆਪਣੇ ਕੁਝ ਗੁਆਂਢੀ ਰਾਜਾਂ ਨਾਲ ਇਕਮੁੱਠਤਾ ਕੀਤੀ ਅਤੇ ਮੁਗਲ ਸਾਮਰਾਜ ਦਾ ਸਾਰਾ ਧਿਆਨ ਉਸ ਇਕਮੁੱਠਤਾ ਨੂੰ ਤੋੜਨ ਵੱਲ ਲਾ ਦਿੱਤਾ।...ਆਸ਼ਾਵਾਦੀ ਹੋਣ ਕਰਕੇ ਉਹਨੇ ਕਿਸਮਤ ਦੀਆਂ ਸੱਟਾਂ ਨੂੰ ਧੀਰਜ ਨਾਲ ਬਰਦਾਸ਼ਤ ਕੀਤਾ ਤੇ ਆਪਣੀ ਕਿਸਮਤ ਉੱਤੇ ਕਦੇ ਕੋਈ ਗਿਲਾ-ਸ਼ਿਕਵਾ ਨਾ ਕੀਤਾ। ਉਹਦੇ ਉੱਤਸ਼ਾਹ ਅਤੇ ਸਫ਼ਲਤਾ ਨੇ ਸੈਨਿਕਾਂ ਨੂੰ ਸਦਾ ਚੌਕਸ ਤੇ ਹਰਕਤ ਵਿਚ ਰਹਿਣਾ ਸਿਖਾਇਆ, ਲੋਕਾਂ ਨੂੰ ਆਸ਼ਾਵਾਦੀ ਬਣਨ ਦੀ ਜਾਚ ਦੱਸੀ ਤੇ ਦੁਸ਼ਮਣ ਦਾ ਆਦਰ ਕਰਨਾ ਸਿਖਾਇਆ ਅਤੇ ਦੁਸ਼ਮਣਾਂ ਨੂੰ ਸਦਾ ਭੈ ਵਿਚ ਰਹਿਣ ਲਈ ਮਜਬੂਰ ਕੀਤਾ।

"ਪ੍ਰਤਾਪ ਆਪਣੇ ਸਮੇਂ ਦਾ ਯੋਗ ਲੋਕਨਾਇਕ ਤੇ ਸੈਨਾਪਤੀ ਸੀ। ਇਹ ਠੀਕ ਹੈ ਕਿ ਹਲਦੀਘਾਟੀ ਦੇ ਯੁੱਧ ਵਿਚ ਉਹਨੇ ਆਪਣੀ ਫ਼ੌਜ ਤੋਂ ਸਿੱਧੇ-ਮੱਥੇ ਹਮਲਾ ਕਰਵਾ ਕੇ ਭਾਰੀ ਭੁੱਲ ਕੀਤੀ ਸੀ ਤੇ ਇਸ ਭੁੱਲ ਕਰਕੇ ਹੀ ਚਾਰ ਘੰਟਿਆਂ ਦੀ ਲੜਾਈ ਤਬਾਹੀ ਲੈ ਕੇ ਆਈ ਸੀ। ਪਰ ਬਾਅਦ ਵਿਚ ਉਹਨੇ ਆਪਣੀ ਨੀਤੀ ਬਦਲ ਦਿੱਤੀ ਸੀ। ਦੁਸ਼ਮਣ ਦੇ ਸੰਚਾਰ ਸਾਧਨਾਂ ਨੂੰ ਤਬਾਹ ਕਰਨਾ, ਅਚਾਨਕ ਹਮਲਾ ਕਰਕੇ ਫੇਰ ਪਰਤ ਜਾਣਾ, ਇਹ ਯੁੱਧ ਦੇ ਅਜਿਹੇ ਤਰੀਕੇ ਸਨ ਜਿਨ੍ਹਾਂ ਦੀ ਸੂਝ ਨਾਲ ਕੀਤੀ ਗਈ ਵਰਤੋਂ ਨੇ ਉਹਨੂੰ ਫਾਇਦਾ ਦਿੱਤਾ ਅਤੇ ਉਹਤੋਂ ਬਾਅਦ ਦੀਆਂ ਪੀੜ੍ਹੀਆਂ ਨੂੰ ਇਹ ਯੁੱਧ-ਕਲਾ ਵਿਰਾਸਤ ਵਿਚ ਮਿਲੀ। ਪ੍ਰਤਾਪ ਦੀ ਪਹਾੜੀ ਲੜਾਈ ਆਪਣੇ-ਆਪ ਵਿਚ ਇਕ ਸ਼ਿਲਪ ਬਣ ਗਈ।...ਪ੍ਰਤਾਪ ਨੇ ਹਿੰਦੂਆਂ ਦਾ ਸਿਰ ਉੱਚਾ ਕੀਤਾ ਅਤੇ ਜਦੋਂ ਤੱਕ ਇਹ ਜਾਤੀ ਜਿਉਂਦੀ ਹੈ ਇਹ ਉਸ ਵਿਅਕਤੀ ਨੂੰ ਸਦਾ ਚੇਤੇ ਕਰਦੀ ਰਹੇਗੀ ਜੀਹਨੇ ਇਕ ਬਦੇਸ਼ੀ ਵਿਰੁੱਧ ਯੁੱਧ ਕਰਨ ਲਈ ਆਪਣਾ ਸਭ ਕੁਝ ਦਾਅ ਉੱਤੇ ਲਾ ਦਿੱਤਾ ਸੀ।"

ਡਾ. ਰਾਮ ਪ੍ਰਸਾਦ ਨੇ ਲਿਖਿਆ ਹੈ ਕਿ ਪ੍ਰਤਾਪ ਆਪਣੇ ਜੀਵਨ ਨਾਲ ਇਕ ਵੀਰਗਾਥਾ ਬਣਾ ਗਿਆ ਜੋ ਦੇਸ਼ਾਂ-ਬਦੇਸ਼ਾਂ ਦੇ ਸੁਤੰਤਰਤਾ ਪ੍ਰੇਮੀਆਂ ਨੂੰ ਪ੍ਰੇਰਨਾ ਦਿੰਦੀ ਰਹੇਗੀ।

ਟਾਡ ਨੇ ਰਾਜਸਥਾਨ ਦੇ ਇਤਿਹਾਸ ਨੂੰ ਅਮਰ ਕਰ ਦਿੱਤਾ। ਉਹਨੇ ਜੋ ਕੁਝ ਲਿਖਿਆ ਉਹਦੇ ਉੱਤੇ ਉਂਗਲ ਉਠਾਈ ਜਾ ਸਕਦੀ ਹੈ, ਪਰ ਭਾਵੁਕ ਹਿਰਦੇ ਉਹਨੂੰ ਪੜ੍ਹ ਕੇ ਅੱਜ ਵੀ ਰੋਏ ਬਿਨਾਂ ਨਹੀਂ ਰਹਿ ਸਕਦੇ। ਇਤਿਹਾਸਕਾਰ ਉਹਦੇ ਲਿਖੇ ਵਿਚ ਸੋਧ ਕਰ ਸਕਦੇ ਹਨ। ਪਰ ਉਹ ਦਿਲ ਦੀਆਂ ਤਾਰਾਂ ਨੂੰ ਜਿਵੇਂ ਛੇੜਦਾ ਹੈ, ਉਵੇਂ ਸ਼ਾਇਦ ਕੋਈ ਕਵੀ ਵੀ ਨਹੀਂ ਕਰ ਸਕਦਾ। ਉਹ ਲਿਖਦਾ ਹੋਇਆ ਆਪ ਭਾਵੁਕ ਹੋ ਜਾਂਦਾ ਹੈ, "ਰਾਜਸਥਾਨ ਦੀ ਹਰੇਕ ਘਾਟੀ ਪ੍ਰਤਾਪ ਦੀਆਂ ਪ੍ਰਾਪਤੀਆਂ ਨਾਲ ਚਮਕ ਰਹੀ ਹੈ...ਉਹ ਹਰ ਸੱਚੇ ਰਾਜਪੂਤ ਦੇ ਮਨ ਵਿਚ ਬਿਰਾਜਮਾਨ ਹੈ। ਜਿਨ੍ਹਾਂ ਨੇ ਆਪ ਉਸ ਪ੍ਰਦੇਸ਼ ਨੂੰ ਨਹੀਂ ਵੇਖਿਆ ਜਿੱਥੇ ਪ੍ਰਤਾਪ ਦੇ ਚਮਤਕਾਰੀ ਕਾਰਨਾਮਿਆਂ ਦੀਆਂ ਕਹਾਣੀਆਂ ਅੱਜ ਵੀ ਕਹੀਆਂ ਸੁਣੀਆਂ ਜਾਂਦੀਆਂ ਹਨ, ਜਿਨ੍ਹਾਂ ਨੇ ਪ੍ਰਾਚੀਨ ਸਾਮੰਤਾਂ ਦੇ ਵੰਸ਼ਜਾਂ ਨਾਲ ਗੱਲ ਨਹੀਂ ਕੀਤੀ ਜਿਨ੍ਹਾਂ ਦੀਆਂ ਅੱਖਾਂ ਆਪਣੇ ਬਜ਼ੁਰਗਾਂ ਦੀਆਂ ਗਾਥਾਵਾਂ ਸੁਣਾਉਂਦਿਆਂ ਅੱਜ ਵੀ ਭਰ ਆਉਂਦੀਆਂ ਹਨ, ਉਹ ਸ਼ਾਇਦ

ਪ੍ਰਤਾਪ ਦੀ ਵੀਰ ਗਾਥਾ ਨੂੰ ਕਿੱਸਾ-ਕਹਾਣੀ ਹੀ ਸਮਝਣਗੇ ।

"ਜਿਹੜੇ ਲੋਕ ਵਧੇਰੇ ਸੁਭਾਗੇ ਸਮੇਂ ਵਿਚ ਰਾਜ ਚਲਾ ਰਹੇ ਹਨ, ਉਹਨਾਂ ਨੂੰ ਮੇਵਾੜ ਦੇ ਰਾਣਾ ਦੀਆਂ ਭਾਵਨਾਵਾਂ ਦੀ ਡੂੰਘਾਈ ਦਾ ਅੰਦਾਜ਼ਾ ਲਾਉਣਾ ਚਾਹੀਦਾ ਹੈ ਜਿਸ ਸਦਕਾ ਉਹ ਉਸ ਸਮੇਂ ਸੰਸਾਰ ਦੇ ਸਭ ਤੋਂ ਸ਼ਕਤੀਸ਼ਾਲੀ ਸਾਮਰਾਜ ਦਾ ਮੁਕਾਬਲਾ ਕਰਨ ਲਈ ਤਿਆਰ ਹੋ ਗਿਆ ਸੀ । ਉਹਦੀ ਅਤਿਅੰਤ ਬਹਾਦੁਰੀ, ਅਥਾਹ ਦਲੇਰੀ, ਦ੍ਰਿੜ੍ਹਤਾ ਤੇ ਦੇਸ਼ ਪ੍ਰੇਮ ਦੇ ਵਿਰੋਧ ਵਿਚ ਤੇਜੱਸਵੀ ਰਾਜੇ ਦੀ ਗਗਨਚੁੰਬੀ ਇੱਛਾ, ਕਮਾਲ ਦੀ ਯੋਗਤਾ, ਅਥਾਹ ਸਾਧਨ, ਧਾਰਮਿਕ ਉਤਸਾਹ ਦੀ ਜਵਾਲਾ ਖੜ੍ਹੀਆਂ ਸਨ । ਪਰ ਇਹ ਸਭ ਕੁਝ ਪ੍ਰਤਾਪ ਦੇ ਅਜਿੱਤ ਮਸਤਕ ਦਾ ਮੁਕਾਬਲਾ ਨਾ ਕਰ ਸਕਿਆ । ਅਰਾਵਲੀ ਦੀ ਇਕ-ਇਕ ਘਾਟੀ ਦੀ ਕਿਸਮਤ ਜਾਗ ਪਈ—ਜਾਂ ਤੇ ਪ੍ਰਤਾਪ ਦੀ ਜਿੱਤ ਨਾਲ ਜਾਂ ਉਹਦੀ ਗੌਰਵਮਈ ਹਾਰ ਨਾਲ ।"

ਅੰਤ ਵਿਚ ਡਾ. ਗੌਰੀਸ਼ੰਕਰ ਹੀਰਾਚੰਦ ਓਝਾ ਦੀ ਸ਼ਰਧਾਂਜਲੀ ਨੂੰ ਦਿੱਥੇ ਪੇਸ਼ ਕਰਨਾ ਉਚਿਤ ਹੀ ਹੈ :

"ਸਵੇਰੇ ਉਠ ਕੇ ਚੇਤੇ ਕਰਨ ਯੋਗ, ਹਿੰਦੂਪਤੀ, ਸ਼ੁਮਣੀ ਯੋਧੇ ਰਾਣਾ ਪ੍ਰਤਾਪ ਸਿੰਘ ਦਾ ਨਾਂ ਰਾਜਪੂਤਾਨੇ ਦੇ ਇਤਿਹਾਸ ਵਿਚ ਸਭ ਤੋਂ ਵੱਧ ਮਹੱਤਵਪੂਰਨ ਅਤੇ ਗੌਰਵਮਈ ਹੈ । ਉਹ ਦੇਸ਼ ਉੱਤੇ ਮਾਣ ਕਰਨ ਵਾਲਾ, ਸੁਤੰਤਰਤਾ ਦਾ ਭਗਤ, ਯੁੱਧ-ਕਲਾ ਦਾ ਮਾਹਿਰ, ਨਿਸ਼ਕਾਮ, ਨੀਤੀਵਾਨ, ਪ੍ਰਣ ਦਾ ਪੱਕਾ, ਸੱਚਾ ਯੋਧਾ, ਉਦਾਰ ਕਸ਼ੱਤਰੀ ਤੇ ਕਵੀ ਸੀ ।...ਉਹਦਾ ਪ੍ਰਣ ਸੀ ਕਿ ਬੱਪਾ ਰਾਵਲ ਦਾ ਵੰਸ਼ਜ਼ ਕਿਸੇ ਅੱਗੇ ਸਿਰ ਨਹੀਂ ਝੁਕਾਏਗਾ । ...ਉਹ ਕਿਹਾ ਕਰਦਾ ਸੀ ਕਿ ਜੇ ਮਹਾਰਾਣਾ ਸਾਂਗਾ ਤੇ ਮੇਰੇ ਵਿਚਕਾਰ ਕੋਈ ਹੋਰ ਨਾ ਹੁੰਦਾ ਤਾਂ ਚਿਤੌੜ ਕਦੇ ਵੀ ਮੁਗਲਾਂ ਦੇ ਕਬਜ਼ੇ ਹੇਠ ਨਹੀਂ ਸੀ ਜਾਣਾ । ਉਹ ਅਜਿਹੇ ਸਮੇਂ ਰਾਜਗੱਦੀ ਉੱਤੇ ਬੈਠਾ ਜਦੋਂ ਉਹਦੀ ਰਾਜਧਾਨੀ ਚਿਤੌੜ ਤੇ ਸਾਰੀ ਮੈਦਾਨੀ ਭੂਮੀ ਉੱਤੇ ਮੁਸਲਮਾਨਾਂ ਦਾ ਕਬਜ਼ਾ ਹੋ ਗਿਆ ਸੀ । ਮੇਵਾੜ ਦੇ ਵੱਡੇ-ਵੱਡੇ ਸਰਦਾਰ ਮਾਰੇ ਜਾ ਚੁੱਕੇ ਸਨ । ਅਜਿਹੀ ਹਾਲਤ ਵਿਚ ਉਹਨੂੰ ਤਬਾਹ ਕਰਨ ਲਈ ਬਾਦਸ਼ਾਹ ਅਕਬਰ ਨੇ ਉਹਦੇ ਵਿਰੁੱਧ ਆਪਣੇ ਪੂਰੇ ਸਾਮਰਾਜ ਦਾ ਬੁੱਧੀ-ਬਲ, ਧਨ-ਬਲ ਤੇ ਬਾਹੂ-ਬਲ ਲਾ ਦਿੱਤਾ ਸੀ । ਜੇ ਮਹਾਰਾਣਾ ਪ੍ਰਤਾਪ ਚਾਹੁੰਦਾ ਤਾਂ ਉਹ ਵੀ ਅਕਬਰ ਦੀ ਅਧੀਨਤਾ ਸਵੀਕਾਰ ਕਰ ਲੈਂਦਾ ਅਤੇ ਆਪਣੇ ਵੰਸ਼ ਦੀ ਧੀ ਉਹਨੂੰ ਦੇ ਕੇ ਸਾਮਰਾਜ ਦੇ ਇਕ ਉੱਚੇ ਅਹੁਦੇ ਨੂੰ ਬੜੇ ਆਰਾਮ ਨਾਲ ਪ੍ਰਾਪਤ ਕਰ ਲੈਂਦਾ । ਪਰ ਸੁਤੰਤਰਤਾ ਦਾ ਉਹ ਪੁਜਾਰੀ ਕੇਵਲ ਥੋੜ੍ਹੇ ਜਿਹੇ ਦੇਸ਼ ਭਗਤਾਂ ਤੇ ਕਰਤੱਵਪਾਲਕ ਰਾਜਪੂਤਾਂ ਅਤੇ ਭੀਲਾਂ ਦੀ ਸਹਾਇਤਾ ਨਾਲ ਆਪਣੇ ਦੇਸ਼ ਦੀ ਸੁਤੰਤਰਤਾ ਦੀ ਰਾਖੀ ਲਈ ਮੈਦਾਨ ਵਿਚ ਨਿਤਰ ਪਿਆ । ਇਹਨਾਂ ਗੁਣਾਂ ਕਰਕੇ ਹੀ ਉਹਨੇ ਅਕਬਰ, ਜੋ ਉਸ ਸਮੇਂ ਦਾ ਸੱਭ ਤੋਂ ਵੱਧ ਸ਼ਕਤੀਸ਼ਾਲੀ ਤੇ ਖ਼ੁਸ਼ਹਾਲ ਸਮਰਾਟ ਸੀ, ਨੂੰ ਆਪਣੇ ਛੋਟੇ ਜਿਹੇ ਰਾਜ ਦੀ ਸ਼ਕਤੀ ਨਾਲ ਹੀ ਵਰ੍ਹਿਆਂ ਤੱਕ ਹੈਰਾਨੀ ਵਿਚ ਪਾਈ ਰਖਿਆ ਸੀ । ਪ੍ਰਤਾਪ ਨੇ ਮੇਵਾੜ ਦੇ ਉਪਜਾਊ ਖੇਤਰ ਨੂੰ ਉਜਾੜ ਦਿੱਤਾ, ਖੇਤੀ ਤਬਾਹ ਕਰਵਾ ਦਿੱਤੀ ਅਤੇ ਸ਼ਾਹੀ ਫ਼ੌਜ ਦੀ ਰਸਦ ਤੇ ਵਪਾਰ ਦਾ ਮਾਰਗ ਰੋਕ ਕੇ ਨੀਤੀਵਾਨ ਹੋਣ ਦਾ ਸਬੂਤ ਦਿੱਤਾ । ਉਹ ਸੱਚਾ ਕਸ਼ੱਤਰੀ ਸੀ । ਥੋੜ੍ਹੇ ਜਿਹੇ ਸਿਪਾਹੀਆਂ ਨੂੰ ਲੈ ਕੇ

ਸ਼ਿਕਾਰ ਉੱਤੇ ਨਿਕਲੇ ਮਾਨ ਸਿੰਘ ਉੱਤੇ ਧੋਖੇ ਨਾਲ ਹਮਲਾ ਨਾ ਕਰਕੇ ਅਤੇ ਅਮਰ ਸਿੰਘ ਵੱਲੋਂ ਫੜੀਆਂ ਬੇਗਮਾਂ ਨੂੰ ਇੱਜ਼ਤ ਨਾਲ ਪਰਤਾ ਕੇ ਉਹਨੇ ਆਪਣੇ ਵਿਸ਼ਾਲ ਹਿਰਦੇ ਦਾ ਸਬੂਤ ਦਿੱਤਾ ਸੀ। ਅਕਬਰ ਦੀ ਕੂਟਨੀਤੀ ਦਾ ਜੇ ਕੋਈ ਢੁੱਕਵਾਂ ਜਵਾਬ ਦੇਣ ਵਾਲਾ ਸੀ ਤਾਂ ਉਹ ਪ੍ਰਤਾਪ ਹੀ ਸੀ।

"ਸੰਸਾਰ ਵਿਚ ਜਦੋਂ ਤੱਕ ਯੋਧਿਆਂ ਦੀ ਪੂਜਾ ਹੁੰਦੀ ਰਹੇਗੀ, ਉਦੋਂ ਤੱਕ ਮਹਾਰਾਣਾ ਪ੍ਰਤਾਪ ਦਾ ਉਜਲਾ ਤੇ ਅਮਰ ਨਾਂ ਲੋਕਾਂ ਨੂੰ ਆਜ਼ਾਦੀ ਤੇ ਦੇਸ਼ ਕੌਮ ਦਾ ਪਾਠ ਪੜ੍ਹਾਉਂਦਾ ਰਹੇਗਾ।"



# ਘਟਨਾਕ੍ਰਮ

| | |
|---|---|
| 9 ਮਈ 1540 | ਜਨਮ |
| 24 ਫ਼ਰਵਰੀ 1572 | ਗੋਗੂੰਦਾ ਵਿਚ ਰਾਜਤਿਲਕ |
| ਸਤੰਬਰ 1572 | ਸਮਝੌਤੇ ਦੀ ਪਹਿਲੀ ਪੇਸ਼ਕਸ਼—ਦੂਤ ਜਲਾਲ ਖਾਂ ਕੋਰਚੀ |
| ਜੂਨ 1573 | ਸਮਝੌਤੇ ਦੀ ਦੂਜੀ ਪੇਸ਼ਕਸ਼—ਦੂਤ ਕੰਵਰ ਮਾਨ ਸਿੰਘ |
| ਅਕਤੂਬਰ 1573 | ਸਮਝੌਤੇ ਦੀ ਤੀਜੀ ਪੇਸ਼ਕਸ਼—ਦੂਤ ਰਾਜਾ ਭਗਵਾਨਦਾਸ |
| ਦਸੰਬਰ 1573 | ਸਮਝੌਤੇ ਦੀ ਚੌਥੀ ਪੇਸ਼ਕਸ਼—ਦੂਤ ਰਾਜਾ ਟੋਡਰ ਮਲ |
| 14 ਮਾਰਚ 1576 | ਅਕਬਰ ਦੀ ਅਜਮੇਰ ਯਾਤਰਾ, ਪ੍ਰਤਾਪ ਉੱਤੇ ਹਮਲਾ ਕਰਨ ਦੀ ਯੋਜਨਾ |
| 2 ਅਪਰੈਲ 1576 | ਕੰਵਰ ਮਾਨ ਸਿੰਘ ਵੱਲੋਂ ਕੂਚ |
| 18 ਜੂਨ 1576 | ਹਲਦੀਘਾਟੀ ਦਾ ਯੁੱਧ |
| 23 ਜੂਨ 1576 | ਗੋਗੂੰਦਾ ਉੱਤੇ ਮਾਨ ਸਿੰਘ ਦਾ ਕਬਜ਼ਾ |
| ਸਤੰਬਰ 1576 | ਗੋਗੂੰਦਾ ਉੱਤੇ ਪ੍ਰਤਾਪ ਦਾ ਮੁੜ ਕਬਜ਼ਾ |

| | |
|---|---|
| 13 ਅਕਤੂਬਰ 1576 | ਗੋਗੂੰਦਾ ਲਈ ਅਕਬਰ ਦਾ ਕੂਚ |
| ਨਵੰਬਰ 1576 | ਅਕਬਰ ਦਾ ਉਦੈਪੁਰ ਉੱਤੇ ਕਬਜ਼ਾ, |
| | ਗੋਗੂੰਦਾ ਉੱਤੇ ਪ੍ਰਤਾਪ ਦਾ ਮੁੜ ਕਬਜ਼ਾ |
| ਜੁਲਾਈ 1577 | ਭਗਵਾਨ ਦਾਸ, ਮਾਨ ਸਿੰਘ ਆਦਿ ਦਾ |
| | ਗੋਗੂੰਦਾ ਉੱਤੇ ਫੇਰ ਹਮਲਾ |
| ਮਾਰਚ 1578 | ਪ੍ਰਤਾਪ ਦਾ ਜਵਾਬੀ ਹਮਲਾ, |
| | ਸ਼ਾਹਬਾਜ਼ ਖਾਂ ਦਾ ਪਹਿਲਾ ਹਮਲਾ |
| 3 ਅਪਰੈਲ 1578 | ਕੁੰਭਲਗੜ ਉੱਤੇ ਮੁਗਲਾਂ ਦੀ ਜਿੱਤ |
| ਨਵੰਬਰ 1578 | ਕੁੰਭਲਗੜ ਉੱਤੇ ਪ੍ਰਤਾਪ ਦਾ ਮੁੜ ਕਬਜ਼ਾ |
| ਦਸੰਬਰ 1578 | ਸ਼ਾਹਬਾਜ਼ ਖਾਂ ਦਾ ਦੂਜਾ ਹਮਲਾ |
| ਜੂਨ 1579 | ਪ੍ਰਤਾਪ ਦਾ ਜਵਾਬੀ ਹਮਲਾ |
| ਨਵੰਬਰ 1579 | ਸ਼ਾਹਬਾਜ਼ ਖਾਂ ਦਾ ਤੀਜਾ ਹਮਲਾ |
| 1580 | ਪ੍ਰਤਾਪ ਦਾ ਜਵਾਬੀ ਹਮਲਾ |
| 7 ਦਸੰਬਰ 1584 | ਜਗਨ ਨਾਥ ਕਛਵਾਹਾ ਦਾ ਹਮਲਾ |
| 1586 | ਪ੍ਰਤਾਪ ਦਾ ਜਵਾਬੀ ਹਮਲਾ |
| | ਮੇਵਾੜ ਦੇ ਬਹੁਤੇ ਹਿੱਸੇ ਦੀ ਮੁੜ ਜਿੱਤ |
| | ਸ਼ਾਂਤੀ ਦੇ ਸਮੇਂ ਦਾ ਅਰੰਭ |
| | ਚਾਵੰਡ ਵਿਚ ਨਵੀਂ ਰਾਜਧਾਨੀ ਕਾਇਮ |
| 19 ਜਨਵਰੀ 1597 | ਚਾਵੰਡ ਵਿਚ ਅੰਤਿਮ ਵਿਛੋੜਾ । |

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਇ ਮਾਰਕੀਟ, ਚਾਂਦਨੀ ਚੌਕ, ਦਿੱਲੀ-6